

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 36 ਸਾਲ 3 ਦਸੰਬਰ 2012 (ਮਾਸਿਕ, ਪੰਜਾਬੀ)



ਦਸਮ ਪਿਤਾ ਦੇ ਲਾਲ ਦੁਲਾਰੇ,
ਨੀਹਾਂ ਵਿਚ ਸੀ ਜਦੋਂ ਖਿਲਾਰੇ।
ਲਾਲਚ ਅਤੇ ਡਰਾਵੇ ਦਿੱਤੇ,
ਪਰ ਉਹ ਸਿਦਕੋਂ ਮੂਲ ਨਾ ਹਾਰੇ।
ਜਿਉਂ ਜਿਉਂ ਰਦੇ ਲਗਾਈ ਜਾਵਣ,
ਛੱਡੀ ਜਾਵਣ ਉਹ ਜੈਕਾਰੇ।
ਸੂਬੇ ਦੇ ਸਾਰੇ ਸਵਾਲਾਂ ਦੇ,
ਦਿੱਤੇ ਉਹਨਾਂ ਜਵਾਬ ਕਰਾਰੇ।
ਧਰਤੀ ਸੀ ਪਈ ਕੰਬਣ ਲੱਗੀ,
ਸਨਾਟਾ ਛਾਇਆ ਪਾਸੇ ਚਾਰੇ।
ਕਾਹਲੇ ਸੀ ਦਾਦੇ ਕੋਲ ਜਾਵਣ ਨੂੰ,
ਪੋਤੇ ਮਾਂ ਗੁਜਰੀ ਦੇ ਸੀ ਪਿਆਰੇ।
ਨਾ ਝਿੜਕੇ, ਨਾ ਡੋਲੇ ਭਾਵੇਂ,
7 ਤੇ 9 ਸਾਲ ਦੇ ਸੀ ਵਿਚਾਰੇ।
ਖੂਨ ਨਾਲ ਸਿੱਖੀ ਨੂੰ ਸਿੰਜਿਆ,
ਆਓ ਜਾਈਏ ਉਹਨਾ ਤੋਂ ਵਾਰੇ ਵਾਰੇ।
ਛੋਟੇ ਵੱਡੇ ਨੌਜੁਆਨੋ ਅੱਜ,
ਰੂਹ ਉਹਨਾਂ ਦੀ ਪਈ ਵਾਜਾਂ ਮਾਰੇ।
ਸਿੱਖੀ ਲਈ ਉਹ ਕੁਰਬਾਨ ਹੋ ਗਏ,
ਤੁਹਾਡੇ ਪਰ ਨੇ ਕੰਮ ਨਿਆਰੇ।
ਦਸਮ ਗੁਰਾਂ ਦੀ ਕੀਤੀ ਭੁੱਲ ਗਏ,
ਪੁੱਤਰ ਜਿਹਨਾਂ ਨੇ ਵਾਰੇ ਚਾਰੇ।
ਸਿੱਖੀ ਸਿਦਕ ਭਰੋਸਾ ਰੱਖੇ,
ਨਸੀਬ ਪਿਆ ਸੱਚੋ-ਸੱਚ ਪੁਕਾਰੇ।

ਪ੍ਰਿੰ. ਨਸੀਬ ਸਿੰਘ ਸੇਵਕ

ਅੰਦਰ ਪੜ੍ਹੋ ਸੰਪਾਦਕੀ:-

## ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਅਜੋਕੇ ਨੌਜੁਆਨ ਵਰਗ ਨੂੰ ਸੇਧ ਲੈਣ ਦੀ ਲੋੜ

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਵਸ ਮੌਕੇ ਪਿੰਡ ਕਜਹੇੜੀ (ਚੰਡੀਗੜ੍ਹ) ਦੀਆਂ ਸੰਗਤਾਂ ਵੱਲੋਂ ਨਗਰ ਕੀਰਤਨ ਦੀਆਂ ਝਲਕੀਆਂ ਮਿਤੀ 27-11-12







ੴ ਸਤਿਗੁਰ ਪ੍ਰਸਾਦਿ ॥



# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਖ ਸ੍ਰਪ੍ਰਸਤ: ਸ. ਮਹਿੰਦਰ ਸਿੰਘ ਗਿੱਲ

(ਮਾਸਿਕ, ਪੰਜਾਬੀ)

ਸਾਲ:3 ਦਸੰਬਰ:2012 ਅੰਕ 36



*ਮਾਇਆ ਭੇਜਣ ਲਈ ਪਤਾ:-*

*ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No.* ***65139724105,***

*ਸਟੇਟ ਬੈਂਕ ਆਫ ਪਟਿਆਲਾ, ਸ਼ਾਖਾ ਕਜਹੇੜੀ, ਚੰਡੀਗੜ੍ਹ*

ਤੱਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

ਇੱਕ ਕਾਪੀ 25/-

ਰਚਨਾਵਾਂ ਭੇਜਣ ਲਈ ਪਤਾ

ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ,
ਯੂ.ਟੀ. ਚੰਡੀਗੜ੍ਹ। 160036
ਫੋਨ:- 0172-2623163,
9465216530

website:- www.bhaiditsinghpatrika.com

E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712, ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

*ਸੰਪਾਦਕੀ*

# ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਤੋਂ ਅਜ਼ੋਕੇ ਨੌਜੁਆਨ ਵਰਗ ਨੂੰ ਸੇਧ ਲੈਣ ਦੀ ਲੋੜ

*ਪ੍ਰਿੰ. ਨਸੀਬ ਸਿੰਘ ਸੇਵਕ*

17 ਦਸੰਬਰ 1704 ਨੂੰ ਅਨੰਦਪੁਰ ਦਾ ਕਿਲਾ ਛੱਡਣ ਉਪਰੰਤ ਗੁਰੂ ਗੋਬਿੰਦ ਸਿੰਘ ਜੀ ਪਰਿਵਾਰ ਸਮੇਤ ਅਤੇ ਸਿੰਘ ਜਦੋਂ ਸਰਸਾ ਨਦੀ ਦੇ ਕੰਢੇ ਤੇ ਪੁੱਜੇ ਤਾਂ ਮੁਗਲ ਫੌਜਾਂ ਨੇ ਧੋਖੇ ਨਾਲ ਹਮਲਾ ਕਰ ਦਿੱਤਾ ਸੀ ਤੇ ਸਰਸਾ ਨਦੀ ਵਿੱਚ ਹੜ੍ਹ ਆਇਆ ਹੋਇਆ ਸੀ। ਨਤੀਜੇ ਵਜੋਂ ਪਰਿਵਾਰ ਵਿਛੋੜਾ ਪੈ ਗਿਆ। ਮਾਤਾ ਗੁਜਰੀ ਤੇ ਦੋਨੋਂ ਸਾਹਿਬਜ਼ਾਦੇ, ਪਰਿਵਾਰ ਤੋਂ ਵੱਖ ਹੋ ਗਏ। ਰਸੋਈਆ ਗੰਗੂ ਉਹਨਾਂ ਦੇ ਨਾਲ ਸੀ ਜੋ ਉਹਨਾਂ ਨੂੰ ਆਪਣੇ ਪਿੰਡ ਸਹੇੜੀ ਨੇੜੇ ਮੋਰਿੰਡਾ ਲੈ ਗਿਆ ਸੀ। ਗੰਗੂ ਨੇ ਲਾਲਚ ਵੱਸ ਪੈ ਕੇ, ਮਾਤਾ ਗੁਜਰੀ ਤੇ ਦੋਨੋਂ ਲਾਲਾਂ ਨੂੰ ਮੋਰਿੰਡੇ ਥਾਣੇ ਵਿਚ ਫੜਾ ਦਿੱਤਾ , ਜਿਸ ਨੇ ਸੂਬਾ ਸਰਹਿੰਦ ਪਾਸ ਪਹੁੰਚਾ ਕੇ, ਵਜੀਰ ਖਾਂ ਤੋਂ ਵਾਹ-ਵਾਹ ਖੱਟੀ। ਤਿੰਨਾਂ ਨੂੰ ਪੋਹ ਦੀਆਂ ਠੰਡੀਆਂ ਰਾਤਾਂ ਵਿੱਚ ਠੰਡੇ ਬੁਰਜ ਵਿੱਚ ਬੰਦ ਕਰ ਦਿੱਤਾ। 24, 25 ਦਸੰਬਰ ਨੂੰ ਸੂਬੇ ਵਜੀਰ ਖ਼ਾਂ ਦੀ ਕਚਹਿਰੀ 'ਚ ਸਾਹਿਬਜ਼ਾਦਿਆਂ ਨੂੰ ਬੁਲਾਕੇ ਬੜੇ ਲਾਲਚ ਤੇ ਡਰਾਵੇ ਦਿੱਤੇ ਗਏ ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਪੋਤਰੇ ਤੇ ਗੁਰੂ ਗੋਬਿੰਦ ਸਿੰਘ ਜੀ ਦੇ ਲਾਲਾਂ ਨੇ ਸਿੱਖੀ ਸਿਦਕ ਕਾਇਮ ਰੱਖਿਆ ਤੇ ਵਜ਼ੀਰ ਖ਼ਾਂ ਨੂੰ ਮੂੰਹ ਦੀ ਖਾਣੀ ਪਈ। ਆਖਿਰ 25 ਦਸੰਬਰ ਨੂੰ ਸੂਬੇ ਸਰਹਿੰਦ ਦੇ ਹੁਕਮ ਨਾਲ ਦੋਨਾਂ ਬੱਚਿਆਂ ਨੂੰ ਨੀਹਾਂ ਵਿੱਚ ਚਿਣਨਾ ਸ਼ੁਰੂ ਕੀਤਾ ਤੇ ਕੰਧ ਜਦੋਂ ਛਾਤੀ ਤੋਂ ਉਪਰ ਪੁੱਜੀ ਤਾਂ ਦੋਨੋ ਸਾਹਿਬਜ਼ਾਦੇ ਬੇਹੋਸ਼ ਹੋ ਗਏ ਸਨ, ਫਿਰ 26 ਦਸੰਬਰ ਨੂੰ ਸ਼ਾਂਤੀ ਰੱਖਣ ਉਪਰੰਤ 27 ਦਸੰਬਰ ਨੂੰ ਫਿਰ ਕੋਸ਼ਿਸ਼ ਕੀਤੀ ਗਈ ਕਿ ਬੱਚੇ ਈਨ ਮੰਨ ਲੈਣ ਪਰ ਸਫਲਤਾ ਨਾ ਮਿਲੀ। ਖੋਜੀ ਵਿਦਵਾਨਾਂ ਅਨੁਸਾਰ 27 ਦਸੰਬਰ ਨੂੰ ਹੀ ਦੋਨਾਂ ਦੇ ਸਿਰ ਕਤਲ ਕਰ ਦਿੱਤੇ ਗਏ ਸਨ। ਇਹ ਜ਼ੁਲਮ ਦੀ ਸਿਖਰ ਸੀ। ਜਾਲਮ ਵਜੀਰ ਖ਼ਾਂ ਦਾ ਦਿਲ ਨਹੀਂ ਕੰਬਿਆ ਪਰ ਧਰਤੀ ਜਰੂਰ ਕੰਬੀ ਹੋਵੇਗੀ। ਘਿਨਾਂਉਣੇ ਜ਼ੁਲਮ ਖ਼ਿਲਾਫ ਜੇ ਕਿਸੇ ਨੇ ਹਾਅ ਦਾ ਨਾਹਰਾ ਮਾਰਿਆ ਸੀ ਤਾਂ ਉਹ ਸੀ ਮਲੇਰਕੋਟਲੇ ਦਾ ਰਾਜਾ। ਸਿੱਖ ਕੌਮ ਰਹਿੰਦੀ ਦੁਨੀਆਂ ਤੀਕ ਉਸ ਦੀ ਰਿਣੀ ਰਹੇਗੀ।

ਹਰ ਸਾਲ 25-27 ਦਸੰਬਰ ਤੱਕ ਉਪਰੋਕਤ ਸ਼ਹੀਦਾਂ ਦੀ ਯਾਦ ਵਿੱਚ ਮੇਲਾ ਲੱਗਦੈ (ਇਸ ਨੂੰ ਸਫ਼ਾ ਭਰਨੀ ਵੀ ਕਿਹਾ ਜਾਂਦਾ ਹੈ) ਕਹਿਣ ਨੂੰ ਤਾਂ ਇਹ ਇਕ ਕਿਸਮ ਦਾ ਸ਼ਰਧਾਂਜਲੀ ਸਮਾਰੋਹ ਹੁੰਦਾ ਹੈ ਪਰ ਜਿਆਦਾਤਰ ਰਾਜਨੀਤਕ ਕਾਨਫਰੰਸਾਂ ਹੀ ਹੁੰਦੀਆਂ ਹਨ ਤੇ ਲੋਕੀਂ ਮੇਲਿਆਂ ਵਾਂਗ ਮੇਲਾ ਵੇਖਣ ਹੀ ਆਉਂਦੇ ਹਨ। ਬਹੁਤ ਘੱਟ ਲੋਕ ਇਹਨਾਂ ਨੰਨ੍ਹੇ-ਮੁੰਨੇ ਸ਼ਹੀਦਾਂ ਨੂੰ ਦਿਲੋਂ ਸ਼ਰਧਾਂਜਲੀ ਦਿੰਦੇ ਹਨ।

ਸੱਚੀ ਸ਼ਰਧਾਂਜਲੀ ਤਾਂ ਇਹ ਹੁੰਦੀ ਹੈ ਕਿ ਜਿਹਨਾਂ ਨੇ ਕੌਮ ਲਈ ਕੁਰਬਾਨੀਆਂ ਕੀਤੀਆਂ ਹਨ ਉਹਨਾਂ ਤੋਂ ਸੇਧ ਲਈ ਜਾਵੇ,ਉਹਨਾਂ ਦੇ ਪੈਰ ਚਿੰਨ੍ਹਾਂ ਤੇ ਤੁਰਨ ਦਾ ਵਾਅਦਾ ਕੀਤਾ ਜਾਵੇ। ਸਿਖ ਕੌਮ ਦਾ ਇਤਿਹਾਸ ਬਹੁਤ ਹੀ ਗੌਰਵਮਈ ਹੈ ਜੋ ਕਿ ਸ਼ਹੀਦਾਂ ਦੇ ਖੂਨ ਨਾਲ ਸਿੰਜਿਆ ਗਿਆ ਹੈ। ਜੇ ਅਸੀਂ ਅੱਜ ਸਿਖ ਹੋਣ ਦਾ ਮਾਣ ਕਰਦੇ ਹਾਂ ਤਾਂ ਉਨ੍ਹਾਂ ਸ਼ਹੀਦੀਆਂ ਦੀ ਬਦੌਲਤ ਜਿਨ੍ਹਾਂ ਨੇ ਹੱਸ-ਹੱਸ ਕੇ ਜਾਨਾਂ ਵਾਰੀਆਂ ਤੇ ਸਾਨੂੰ ਸਿੱਖ ਅਖਵਾਉਣ ਦਾ ਮਾਣ ਬਖਸ਼ਿਆ। ਜਿਹੜੀਆਂ ਕੌਮਾਂ ਅਪਣੇ ਇਤਿਹਾਸ ਨੂੰ ਭੁੱਲ ਜਾਂਦੀਆਂ ਹਨ ਉਹ ਅਕਸਰ ਹੌਲੀ-ਹੌਲੀ ਇਤਿਹਾਸ ਦੇ ਪੰਨਿਆਂ ਵਿਚੋਂ ਗਾਇਬ ਹੋ ਜਾਂਦੀਆਂ ਹਨ। ਸਿਖ ਕੌਮ ਦਾ ਇਤਿਹਾਸ ਤਾਂ ਖੂਨ ਨਾਲ ਲਿਖਿਆ ਹੋਇਆ ਹੈ ਜੋ ਲੂੰ ਕੰਡੇ ਖੜੇ ਕਰ ਦਿੰਦਾ ਹੈ। ਹਰ ਸਿਖ ਨੂੰ ਇਸ ਤੇ ਫ਼ਖ਼ਰ ਹੋਣਾ ਚਾਹੀਦਾ ਹੈ।

ਪਰ ਅੱਜ ਬੜੇ ਖ਼ੇਦ ਨਾਲ ਇਹ ਲਿਖਣਾ ਪੈ ਰਿਹਾ ਹੈ ਕਿ ਕੌਮ ਦਾ ਭਵਿੱਖ ਨੌਜੁਆਨ ਵਰਗ, ਆਪਣੇ ਇਸ ਸ਼ਾਨਾਮੱਤੇ ਵਿਰਸੇ ਤੋਂ ਦੂਰ ਹੁੰਦਾ ਜਾ ਰਿਹਾ ਹੈ। ਸਭ ਕੁੱਝ ਜਾਣਦੇ ਹੋਏ ਵੀ ਉਹ ਪੂਰੀ ਤਰ੍ਹਾਂ ਗੰਭੀਰ ਨਹੀਂ। 90% ਤੋਂ ਵੱਧ ਸਿੱਖ ਨੌਜੁਆਨ ਮੁੰਡੇ-ਕੁੜੀਆਂ ਸਿੱਖੀ ਤੋਂ ਮੁਨਕਰ ਹੁੰਦੇ ਜਾ ਰਹੇ ਹਨ, ਪੜ੍ਹੇ ਲਿਖੇ ਹੋਣ ਦੇ ਬਾਵਜੂਦ ਵੀ ਉਹ ਬਿਪਰਵਾਦੀ ਰੀਤਾਂ ਦੇ ਚੱਕਰਵਿਊ ਤੋਂ ਬਾਹਰ ਨਹੀਂ ਆ ਰਹੇ। ਦਸਤਾਰ ਸਜਾਉਣ ਤੋਂ ਸ਼ਰਮਾਉਂਦੇ ਹਨ ਤੇ ਘੋਨੇ-ਮੋਨੇ ਬਣਨ ਵਿੱਚ ਮਾਣ ਮਹਿਸੂਸ ਕਰਦੇ ਹਨ। ਕਿਉਂਕਿ ਸਿੱਖ ਘਰਾਂ ਵਿੱਚ ਪੈਦਾ ਹੋਏ ਹਨ ਇਸ ਲਈ ਨਾਂ ਸਿੰਘ ਤੇ ਉਪਰੋਂ ਕਲੀਨ ਸ਼ੇਵ। ਸ਼ਰਮ ਨਾਲ ਸਿਰ ਝੁੱਕ ਜਾਂਦਾ ਹੈ ਜਦੋਂ ਕਿਸੇ ਸਿੱਖ ਗਭਰੂ ਨੂੰ ਬਿਲਕੁਲ ਹੀ ਹਿੰਦੂ ਰੂਪ ਵਿੱਚ ਵੇਖਦੇ ਹਾਂ। ਇਸ ਤੋਂ ਵੀ ਵੱਧ ਕੇ ਨਸ਼ੇ ਇਹਨਾਂ ਦੇ ਹੱਡਾਂ ਵਿੱਚ ਰੱਚ ਚੁਕੇ ਹਨ। ਸਿਗਰੇਟ, ਬੀੜੀ, ਜ਼ਰਦਾ, ਭੰਗ, ਸ਼ਰਾਬ ਤੇ ਥਾਂ-ਥਾਂ ਵਿਕਦੇ ਨਸ਼ੇ -- ਇਹਨਾਂ ਦੀ ਜਿੰਦਗੀ ਦਾ ਅਹਿਮ ਹਿੱਸਾ ਬਣ ਚੁੱਕੇ ਹਨ। ਸਿੱਖੀ ਪੰਜਾਬ ਤੋਂ ਸ਼ੁਰੂ ਹੋਈ ਸੀ ਤੇ ਪੰਜਾਬ ਦੀ ਇਸ ਪਾਵਨ ਪਵਿਤਰ ਧਾਰਮਿਕ ਧਰਤੀ ਤੇ ਅੱਜ ਨਸ਼ਿਆਂ ਦਾ ਹੱੜ ਆਇਆ ਪਿਆ ਹੈ। ਪ੍ਰੋ. ਗੁਰਮੁਖ ਸਿੰਘ ਤੇ ਗਿਆਨੀ ਦਿੱਤ ਸਿੰਘ ਜੀ ਦੇ ਯਤਨਾਂ ਸਦਕਾ ਸਿੰਘ ਸਭਾ ਲਾਹੌਰ, ਸਿੱਖੀ ਦੀਆਂ ਕਦਰਾਂ ਕੀਮਤਾਂ ਨੂੰ ਕਾਇਮ ਰੱਖਣ ਲਈ ਬਣਾਈ ਸੀ। ਨੌਜੁਆਨ ਵਰਗ ਨੂੰ ਇਸ ਤੋਂ ਕਾਫੀ ਸੇਧ ਮਿਲੀ ਸੀ। ਇਹਨਾਂ ਦੋਨਾਂ ਵਿਦਵਾਨਾਂ ਦੀ ਮੌਤ ਉਪਰੰਤ ਹਾਲਾਤ ਉਸ ਤੋਂ ਪਹਿਲਾਂ ਵਾਲੇ ਸਮੇਂ ਮੁਤਾਬਕ ਬਦਤੱਕਰ ਹੋਏ ਪਏ ਹਨ। ਸ਼੍ਰੋਮਣੀ ਕਮੇਟੀ ਦਾ ਫ਼ਰਜ਼ ਬਣਦਾ ਹੈ ਕਿ ਕੁਝ ਕਰੇ। ਪਰ ਉਸ ਦਾ ਹਾਲ ਨਿੱਤ ਅਖਬਾਰਾਂ ਵਿੱਚ ਪੜ੍ਹਦੇ ਹੀ ਹਾਂ। ਬਾਬਿਆਂ ਦੀ ਨਫਰੀ ਦਿਨ ਪ੍ਰਤੀ ਦਿਨ ਵਧੀ ਜਾ ਰਹੀ ਹੈ ਪਰ ਸਿੱਖੀ ਦੀਆਂ ਕਦਰਾਂ ਕੀਮਤਾਂ ਘਟੀ ਜਾ ਰਹੀਆਂ ਹਨ। ਕਹਿਣ ਨੂੰ ਤਾਂ ਇਹ ਬਾਬੇ ਸਿੱਖੀ ਦਾ ਪ੍ਰਚਾਰ ਕਰ ਰਹੇ ਹਨ ਪਰ ਅਖਬਾਰਾਂ ਫਿਰ ਛਪਦੀਆਂ ਨਿੱਤ ਦਿਹਾੜੇ ਖਬਰਾਂ ਤੋਂ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਇਹ ਸਿੱਖੀ ਨੂੰ ਕਿਸ ਦਿਸ਼ਾ ਵੱਲ ਮੋੜ ਰਹੇ ਹਨ।

9465216530

# ਸ਼ਹੀਦ ਊਧਮ ਸਿੰਘ ਸੂਰਮਾ

ਜਸਪਾਲ ਸਿੰਘ ਕੰਵਲ*

ਉਸ ਚਿੱਤ ਵਿਚ ਮਿਥਿਆ ਸੀ, ਕਰਨੀ ਇਹ ਕਾਰੀ।
ਜ਼ਾਲਮ 'ਡਾਇਰ ਨੂੰ ਏ ਦੇਣੀ, ਇੱਕ ਚੋਟ ਬਹੁ-ਕਰਾਰੀ।।
ਉਹਦੀ ਛਾਤੀ ਉੱਤੇ ਸੱਪ ਨੂੰ ਲਿਟਾ ਕੇ, ਊਧਮ ਸਿੰਘ ਸੂਰਮੇ ਨੇ।
ਭਾਜੀ ਮੋੜਤੀ ਲੰਡਨ ਵਿਚ ਜਾਕੇ, ਊਧਮ ਸਿੰਘ ਸੂਰਮੇ ਨੇ।

ਰਾਮ ਮੁਹੰਮਦ ਸਿੰਘ ਆਜਾਦ ਯੋਧਾ ਪ੍ਰਉਪਕਾਰੀ।
ਭੋਰਾ ਡੋਲਿਆ ਨੀ ਸੂਰਾ, ਐਸੀ ਕੀਤੀ ਹੁਸ਼ਿਆਰੀ।
ਡਾਢੇ ਲੰਮੇ ਪੈਂਡੇ ਸਫ਼ਰ ਮੁਕਾ ਕੇ, ਊਧਮ ਸਿੰਘ ਸੂਰਮੇ ਨੇ।
ਭਾਜੀ ਮੋੜਤੀ ਲੰਡਨ ਵਿਚ ਜਾਕੇ, ਊਧਮ ਸਿੰਘ ਸੂਰਮੇ ਨੇ।

ਰਲ ਸਾਥੀਆਂ ਦੇ ਨਾਲ ਕੀਤੀ ਵਿਉਂਤ ਇਉਂ ਤਿਆਰ।
ਪਿਸਟਲ ਕਿਤਾਬ 'ਚ ਛੁਪਾ ਕੇ ਜੁੱਸਾ ਹੋਇਆ ਖੂੰਖਾਰ।
ਕੈਕਸਟਨ ਹਾਲ 'ਚ ਇਤਿਹਾਸ ਰਚਾਕੇ, ਊਧਮ ਸਿੰਘ ਸੂਰਮੇ ਨੇ।
ਭਾਜੀ ਮੋੜਤੀ ਲੰਡਨ ਵਿਚ ਜਾਕੇ, ਊਧਮ ਸਿੰਘ ਸੂਰਮੇ ਨੇ।

ਨਹੀਂਓ ਮਰਨੇ ਦਾ ਡਰ, ਨਾਹੀ ਜੀਉਣ ਦੀ ਕੋਈ ਰੀਝ।
ਦੁਸ਼ਟ ਸੋਧਣਾ ਏ 'ਡਾਇਰ ਤੇ ਮੁਕਾਉਣਾ ਉਹਦਾ ਬੀਜ।
ਸੀਸ ਤਲੀ ਧਰ ਜੈਕਾਰਾ ਬੁਲਾਕੇ, ਊਧਮ ਸਿੰਘ ਸੂਰਮੇ ਨੇ।
ਭਾਜੀ ਮੋੜਤੀ ਲੰਡਨ ਵਿਚ ਜਾਕੇ, ਊਧਮ ਸਿੰਘ ਸੂਰਮੇ ਨੇ।

ਫਿਰ ਉਠਿਆ ਮਲੇਸ਼ ਦੇਣ ਲੱਗਾ ਸੀ ਸਪੀਚ ।
ਜੁੱਸਾ ਅਣਖੀ ਦਾ ਖੌਲਿਆ, ਜਿਉਂ ਰਣ 'ਚ ਅਜੀਤ।
ਗੋਲੀ ਸੀਨੇ ਵਿਚ ਡਾਇਰ ਦੇ ਟਿਕਾਕੇ, ਊਧਮ ਸਿੰਘ ਸੂਰਮੇ ਨੇ।
ਭਾਜੀ ਮੋੜਤੀ ਲੰਡਨ ਵਿਚ ਜਾਕੇ, ਊਧਮ ਸਿੰਘ ਸੂਰਮੇ ਨੇ।

ਸੂਰੇ ਸਿਰ-ਲੱਥ ਕਰਦੇ ਨੇ ਮੌਤ ਨੂੰ ਮਖੌਲ।
'ਕੰਵਲ' ਵਾਰ ਕੇ ਉਹ ਜਾਨਾਂ, ਨੇ ਨਿਭਾਉਂਦੇ ਕੀਤੇ ਕੌਲ।
ਝੰਡਾ ਫ਼ਖ਼ਰਿ-ਕੌਮ ਦਾ ਝੁਲਾ ਕੇ, ਊਧਮ ਸਿੰਘ ਸੂਰਮੇ ਨੇ।
ਭਾਜੀ ਮੋੜਤੀ ਲੰਡਨ ਵਿਚ ਜਾਕੇ, ਊਧਮ ਸਿੰਘ ਸੂਰਮੇ ਨੇ।

8968968397

ਲੜੀਵਾਰ

# ਗੁੱਗਾ ਗਪੌੜਾ

*ਦੂਜੀ ਕਿਸ਼ਤ*

ਗੁਰਪੁਰ ਨਿਵਾਸੀ ਭਾਈ ਦਿੱਤ ਸਿੰਘ ਜੀ ਗਿਆਨੀ

*ਭਾਈ ਦਿੱਤ ਸਿੰਘ ਪੱਤ੍ਰਿਕਾ ਦਾ ਅਸਲ ਮਕਸਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸਿਖਿਆਵਾਂ ਤੇ ਚਲਣ, ਅੰਧ ਵਿਸ਼ਵਾਸ਼ਾਂ ਤੇ ਫੋਕੇ ਕਰਮ-ਕਾਂਡਾਂ ਤੋਂ ਦੂਰ ਰਹਿਣ ਦੀ ਵਕਾਲਤ ਕਰਨ ਦੇ ਨਾਲ ਨਾਲ ਭਾਈ ਦਿੱਤ ਸਿੰਘ ਜੀ ਦੀਆਂ ਇਕ ਸਦੀ ਤੋਂ ਵੱਧ ਵਾਲੀਆਂ ਵੱਖ ਵੱਖ ਰੂਪਾਂ ਵਾਲੀਆਂ ਲੇਖਣੀਆਂ ਤੋਂ ਜਾਣੂ ਕਰਵਾਉਣਾ ਵੀ ਹੈ।*

*ਅੰਤਾਂ ਦੀ ਖੁਸ਼ੀ ਹੁੰਦੀ ਹੈ ਇਹ ਜਾਣਕੇ ਕਿ ਪਾਠਕ ਗਿਆਨੀ ਜੀ ਦੀਆਂ ਰਚਨਾਵਾਂ ਪੜ੍ਹਨ ਦੀ ਤੀਬਰ ਇੱਛਾ ਰੱਖਦੇ ਹਨ। ਹਰ ਮਹੀਨੇ ਲੱਗਭਗ 10 ਅਜੇਹੇ ਫੋਨ ਆਉਂਦੇ ਹਨ ਜਿਹਨਾਂ ਰਾਹੀਂ ਗਿਆਨੀ ਜੀ ਦੀਆਂ ਰਚਨਾਵਾਂ ਦੀ ਮੰਗ ਕੀਤੀ ਗਈ ਹੁੰਦੀ ਹੈ ਤੇ ਉਹ ਤੁਰੰਤ ਪੂਰੀ ਕਰ ਦਿੱਤੀ ਜਾਂਦੀ ਹੈ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਇਹ ਮਹਿਸੂਸ ਕਰਦਾ ਹੈ ਕਿ 111 ਸਾਲ ਬਾਅਦ ਵੀ ਸਿੱਖ ਸੰਗਤਾਂ ਵੱਲੋਂ ਗਿਆਨੀ ਜੀ ਦੀ ਸੋਚ ਪ੍ਰਤੀ ਸੰਜੀਦਗੀ ਹੈ। ਪਹਿਲਾਂ ਢਾਈ ਸਾਲ ਖਾਲਸਾ ਅਖ਼ਬਾਰ ਤੇ ਫਿਰ "ਮੇਰਾ ਤੇ ਸਾਧੂ ਦਯਾ ਨੰਦ ਦਾ ਸੰਬਾਦ" ਪਾਠਕਾਂ ਦੇ ਰੂ-ਬ-ਰੂ ਕਰ ਚੁੱਕੇ ਹਾਂ। ਇਸੇ ਲੜੀ ਤਹਿਤ "ਗੁੱਗਾ ਗਪੌੜਾ" ਅਕਤੂਬਰ 2012 ਅੰਕ ਤੋਂ ਸ਼ੁਰੂ ਕੀਤਾ ਗਿਆ ।*

*ੴ ਸਤਿਗੁਰ ਪ੍ਰਸਾਦਿ*

### ਸੈਲਾਨੀ ਸਿੰਘ

ਦੋਹਰਾ॥ ਇਹ ਤਾਂ ਭੁਖਿਆਂ ਵਾਲੜਾ ਦਿਸਦਾ ਨਾਹੀਂ ਹਾਲ॥
ਪਾਸ ਹੁੰਦਿਆਂ ਦੁੱਧ ਦੇ ਪਿਆ ਰੁਵਾਵੇਂ ਬਾਲ॥88॥
ਦੇ ਦੇ ਇਕ ਗਲਾਸ ਤੂੰ ਰੋਣੋਂ ਹੋਸਨ ਬੱਸ॥
ਚੁਪ ਕਰਾਵਨ ਭੇਤ ਸਭ ਤੈਨੂੰ ਦਿਤਾ ਦੱਸ॥89॥
ਚੌਪਈ॥ ਜਦ ਤੂੰ ਦੁਧ ਦਖਾਇ ਛਿਪਾਵੇਂ।
ਤਾਂ ਫਿਰ ਆਪੇ ਇਨਾਂ ਰੁਆਵੇਂ॥ ਡਾਢਾ ਜੱਫਾ ਪਾਇਆ ਦੁੱਧ॥
ਬੱਚਿਆਂ ਤੋਂ ਭੀ ਹੋਇ ਵਿਰੁੱਧ॥
ਇਹ ਸਭ ਦਾਤ ਇਨਾਂ ਦੀ ਭਾਈ॥
ਪੁੱਤਾਂ ਦੀ ਹੈ ਸਭ ਕੁਮਾਈ॥ ਫਿਰ ਤੈਂ ਕਿਉਂ ਇਨ ਤੇ ਹੈ ਖੋਹੀ।
ਸਗੋਂ ਮਰੇਂਗਾ ਹੋ ਕੇ ਰੋਹੀ॥ ਤਾਂ ਤੇ ਛੇਤੀ ਦੁਧ ਪਲਾਉ।
ਸਭ ਦਾ ਰੋਣਾ ਤੁਰਤ ਹਟਾਉ॥90॥

### ਬੁਝੜ ਸਿੰਘ

ਦੋਹਰਾ- ਕਿਕੁਰ ਦੇਵਾਂ ਦੁੱਧ ਇਹ ਹੈ ਸਗਤੇ ਦਾ ਮਾਲ॥
ਛੋਕਰਿਆਂ ਨੂੰ ਵੰਡ ਕੇ ਕੁਨਬਾ ਦੇਵਾਂ ਗਾਲ॥91॥
ਏਹ ਤਾਂ ਗੁੱਗੇ ਪੀਰ ਦੀ ਅਹੇ ਇਮਾਨਤ ਬੀਰ॥
ਬੁਰਾ ਚਿਤਵਸਾਂ ਏਸ ਦਾ ਜਾਏ ਫਿਟ ਸਰੀਰ॥92॥
ਚੌਪਈ॥ ਮੈਂ ਜਾ ਕੇ ਇਹ ਦੇਵਾਂ ਸੁਖ॥
ਜਿਸ ਤੇ ਜਾਵਨ ਘਰ ਦਾ ਦੁੱਖ॥
ਸਾਨੂੰ ਤਾਂ ਉਸਦਾ ਡਰ ਐਸਾ। ਹੋਇ ਚੋਰ ਨੂੰ ਪੁਲਸੋਂ ਜੈਸਾ॥
ਜੇਕਰ ਇਹ ਪੂਰਾ ਹੋ ਜਾਊ। ਕੋਈ ਪੁੱਤਰ ਹਥ ਲਗਾਉ॥
ਤਾਂ ਫਿਰ ਪਕੜੂ ਪੀਰ ਚਾ ਮੈਨੂੰ। ਛੁਟਨ ਨੂੰ ਫਿਰ ਆਖੂੰ ਤੈਨੂੰ॥
ਤਾਂ ਤੇ ਮੁੰਡੇ ਰੋਵਨ ਭਾਵੇ। ਏਸ ਦੁਧ ਦੇ ਲੈ ਕੇ ਹਾਵੇ॥
ਪਰ ਮੈਂ ਤਾਂ ਉਥੇ ਹੈ ਦੇਣਾ। ਜਿਸ ਨੇ ਮੰਨਤ ਦਾ ਹੈ ਲੈਣਾ॥93॥

### ਸੈਲਾਨੀ ਸਿੰਘ

ਦੋਹਰਾ॥ ਕਿਉਂ ਇਤਨਾ ਤੂੰ ਡਰ ਰਿਹਾ ਝੂਠੀ ਗਲੋਂ ਗੁਵਾਰ॥
ਬਿਨ ਪਾਣੀ ਤੇ ਪੈਰ ਦੇ ਮੌਜੇ ਲਏ ਉਤਾਰ॥94॥
ਚੌਪਈ॥ ਕਯਾ ਸਗਤਾ ਹੈ ਮੁਰਦਾ ਓਹ।
ਹੈ ਵਿਚ ਉਜਾੜ ਵਸੇ ਜੋ ਕੋਹ॥
ਕਾਉ ਬਿਠ ਹਨ ਉਸ ਪਰ ਕਰਦੇ। ਕੁੱਤੇ ਮੂਤਨ ਉਪਰ ਦਰ ਦੇ॥
ਗਿੱਦੜ ਹਗਦੇ ਕਬਰ ਨਿਹਾਰ। ਜੋ ਨਾ ਸਕਦਾ ਉਨਾਂ ਨਿਵਾਰ॥
ਫਿਰ ਤੇਰਾ ਕਯਾ ਕਰਸੀ ਸੋਇ। ਆਪ ਨਿਮਾਣਾ ਮੁਰਦਾ ਜੋਇ॥
ਤੇਰਾ ਤਨ ਫਿੱਟੇ ਕਿਉਂ ਆਧਾ॥ ਉਸ ਹਥੋਂ ਜੋ ਕੁਤਿਆਂ ਖਾਧਾ॥
ਨਹੀਂ ਇਮਾਨਤ ਮੁਰਦੇ ਕੇਰੀ। ਇਹ ਤਾਂ ਸਭ ਦੌਲਤ ਹੈ ਤੇਰੀ॥
ਜਿਸ ਨੂੰ ਚਾਹੈਂ ਦੇਹੁ ਨਸੰਗ। ਨਹੀਂ ਕਿਸੇ ਤੇ ਲਿਆਇਆ ਮੰਗ॥
ਤੇਰੇ ਬਚੇ ਤੇਰਾ ਖੀਰ। ਕੀ ਲਗਦਾ ਹੈ ਇਸਦਾ ਪੀਰ॥
ਮੁਰਦਿਆਂ ਦੀ ਕਯੋਂ ਭਰਦਾ ਸੁਖ। ਉਹ ਕੀ ਖੇਵਨ ਤੇਰਾ ਸੁੱਖ॥
ਆਪ ਪਿਆ ਮਿਟੀ ਵਿਚ ਰੁਲਦਾ। ਤੇਰੇ ਨਾਲ ਕਿਵੇਂ ਆ ਘੁਲਦਾ॥
ਕਿਆ ਤੂੰ ਮੁਰਦੇ ਤੇ ਭੀ ਹੀਣਾ।
ਖਾ ਕੇ ਪਲਿਆ ਹੈਂ ਕਯਾ ਚੀਣਾ॥
ਐਡਾ ਕਮ ਦਿਲ ਕਿਉਂ ਕਰ ਹੋਇਆ।
ਕਬਰੋ 'ਡਰ ਕਰ ਬਲ ਨੂੰ ਖੋਇਆ॥
ਮੈਂ ਜਾਮਨ ਹਾਂ ਇਸ ਦੇ ਵਿਚ। ਜੇ ਕਰ ਦੇਵੇ ਤੈਨੂੰ ਜਿੱਚ॥
ਅੱਠ ਗੁਨਾਂ ਮੈਂ ਦੁੱਧ ਦਵਾਊਂ। ਅਪਨੇ ਹਥੀਂ ਜਾਇ ਚੜ੍ਹਾਊਂ॥
ਪਰ ਤੂੰ ਯਾਦ ਰਖ ਇਹ ਬਾਤ। ਕਯਾਮਤ ਦੀ ਭੀ ਆਵੇ ਰਾਤ॥
ਤਾਂ ਭੀ ਗੁੱਗਾ ਮੇਰੇ ਪਾਸ। ਆਊ ਨਾਹੀ ਧਰ ਮਨ ਆਸ॥
ਤਾਂ ਤੇ ਮੁੰਡਿਆਂ ਦੁਧ ਪਲਾ ਦੇ। ਹੋਰ ਖਾਣ ਜੋ ਵਸਤ ਖੁਵਾ ਦੇ॥
ਇਹ ਗੁੱਗੇ ਦੇ ਹਨ ਸਭ ਚਾਚੇ। ਮਾਰਨ ਫੜਕੇ ਖੂਬ ਤਮਾਚੇ॥
ਰਬ ਇਨਾਂ ਦਾ ਹੈ ਰਖਵਾਲਾ। ਸਦਾ ਰਖਦਾ ਜਿਨਾਂ ਸੁਖਾਲਾ॥
ਸਭਨਾਂ ਨੂੰ ਇਹ ਹੁੰਦੇ ਪਯਾਰੇ। ਬੋਲਨ ਭਾਵੇਂ ਕੁਝ ਵਿਚਾਰੇ॥
ਤਾਂ ਤੇ ਚਿੰਤਾ ਕਰ ਨਾਹਿ ਭਾਈ। ਜਿਕੁਰ ਕਰਦੇ ਲੋਗ ਸੁਦਾਈ॥
ਹੁਣ ਤਾਂ ਹੈਂ ਤੂੰ ਵੱਡਾ ਸਾਰਾ।
ਕਿਉਂ ਨਾ ਕਰਦਾ ਜੀਉ ਕਰਾਰਾ॥95॥

### ਬੁਝੜ ਸਿੰਘ

ਦੋਹਰਾ॥ ਮੰਨਾਂ ਤੇਰੀ ਗੱਲ ਨੂੰ ਦੇਵਾਂ ਦੁੱਧ ਪਲਾਇ॥
ਫਿਰ ਮੋੜੇਗਾ ਕੌਣ ਉਸ ਗਲ ਵਿਚ ਪਏ ਬਲਾਇ॥96॥
ਚੌਪਈ॥ ਜਦ ਮੈਂ ਦੁਧ ਸੁਖਦਾ ਪੀਤਾ।
ਤਦੋਂ ਪੀਰ ਨੂੰ ਗੁੱਸੇ ਕੀਤਾ॥
ਜਿਸ ਪਰ ਕਰਸੀ ਵੱਡਾ ਕਹਰ।
ਲਖ ਸਿਖ ਤਾਈ ਚੜਸੀ ਜ਼ਹਰ॥
ਸੁੱਤਿਆ ਨੂੰ ਚਾ ਲਊ ਦਬਾਇ। ਕਈ ਤਰਾਂ ਦੇ ਭੈ ਦਿਖਲਾਇ॥
ਸਾਰਾ ਟਬਰ ਡਰ ਡਰ ਉਠੂ। ਵਾਂਗ ਭੱਕਰੇ ਤਨ ਨੂੰ ਕੁਠੂ॥
ਲਊ ਚੌਗਨਾ ਬਦਲਾ ਫੇਰ। ਕਰਦਾ ਬੁਰਾ ਨਾ ਲਾਊ ਦੇਰ॥
ਤਾਂ ਤੇ ਲੈਕੇ ਓਥੇ ਜਾਵਾਂ। ਅਪਨੇ ਹੱਥੀਂ ਚਾਇ ਚੜਾਵਾਂ॥
ਹੋਇ ਪ੍ਰਸੰਨ ਦਏ ਵਰ ਕੋਈ। ਘਰ ਵਿਚ ਨਵ ਨਿਧ ਆਵੇ ਖੋਈ॥
ਕਰਾਮਾਤ ਤੇ ਹਾਂ ਮੈਂ ਡਰਦਾ।
ਜਿਸਤੇ ਬੈਠਾ ਹਰ ਹਰ ਕਰਦਾ॥97॥

### ਸੈਲਾਨੀ ਸਿੰਘ

ਦੋਹਰਾ॥ ਕਰਾਮਾਤ ਤਾਂ ਦੱਸਦੇ ਜੋ ਹੈ ਉਸਦੇ ਵਿਚ॥
ਜਿਸਨੇ ਤੈਨੂੰ ਕਰ ਲਿਆ ਏਡਾ ਭਾਰਾ ਜਿੱਚ॥98॥
ਚੌਪਈ॥ ਏਹੋ ਜੇਹਾ ਤੇਰਾ ਪੀਰ। ਕਰਾਮਾਤ ਦੇ ਮਾਰੇ ਤੀਰ॥
ਕਰਾਮਾਤ ਤੇ ਹੈ ਡਰ ਭਾਰਾ। ਜਿਸਤੇ ਕਰਦਾ ਨਹੀਂ ਕਿਨਾਰਾ॥
ਸੋ ਤੈਨੂੰ ਕੀ ਉਸ ਦਿਖਾਈ। ਜਿਸ ਨੂੰ ਦੇਖ ਰੀਝਿਆ ਭਾਈ॥
ਮੈਨੂੰ ਭੀ ਕੁਝ ਦੇਹ ਸੁਨਾਇ। ਜਿਸਨੂੰ ਮੈਂ ਲੇਵਾਂ ਅਜਮਾਇ॥
ਹੈ ਸੱਚੀ ਕਿ ਐਵੇਂ ਗੱਪ। ਡਰਿਆ ਦੇਖ ਕਰੂੰਡਾ ਸੱਪ॥
ਸੋ ਹੁਣ ਸੱਚ ਸੁਣਾ ਦੇ ਯਾਰ। ਕਿਉਂ ਗੁੱਗੇ ਦਾ ਵਧਿਆ ਪਯਾਰ॥
ਜੇ ਚੰਗੀ ਕੁਝ ਲਗੀ ਗੱਲ। ਮੈਂ ਭੀ ਆਊਂ ਤੇਰੀ ਵੱਲ॥99॥

### ਬੁਝੜ ਸਿੰਘ

ਦੋਹਰਾ॥ ਕਯਾ ਮੈਂ ਦੱਸਾਂ ਤੁਧ ਨੂੰ ਆਖਨ ਦੀ ਨਾ ਗੱਲ॥
ਜਿਸ ਦਿਨ ਦਾ ਹੈ ਲੱਗਯਾ ਮੇਰੇ ਸੀਨੇ ਸੱਲ॥100॥
ਚੌਪਈ॥ ਇਕ ਦਿਹਾੜੇ ਛੋਟਾ ਪੁੱਤ।
ਜਿਸ ਦੇ ਸਿਰ ਹੈ ਗੁੰਦੀ ਗੁੱਤ॥
ਡੰਗਰ ਚਾਰਨ ਕਾਰਨ ਗਿਆ। ਸਾਂਭ ਬਲੇਦਾ ਘਰ ਦਾ ਲਿਆ॥
ਭੁੱਲ ਭੁਲੇਖੇ ਬਰਮੀ ਉਤੇ ਸਾਰੇ ਮੁੰਡੇ ਛਾਵੀਂ ਸੁੱਤੇ॥
ਇਸ ਮੁੰਡੇ ਨੂੰ ਆਇਆ ਚੀਤਾ। ਜੋ ਬਰਮੀ ਦੇ ਉਤੇ ਕੀਤਾ॥
ਸੀ ਉਹ ਜ਼ਹਿਰ ਪੀਰ ਦੀ ਜਾਗਾ।

ਜਿਸਦਾ ਪਤਾ ਨ ਉਸਨੂੰ ਲਾਗਾ॥
ਜਦ ਸੰਦਿਆ ਨੂੰ ਮੁੜ ਘਰ ਧਾਇਆ।
ਰੋਟੀ ਖਾਇ ਸੌਣ ਨੂੰ ਆਇਆ॥
ਚੜਿਆ ਸੂਕ ਉਸ ਭਾਰਾ ਤਾਪ। ਆਖੇ ਮੈਨੂੰ ਰਖੀਂ ਬਾਪ॥
ਹਥਾਂ ਉਪਰ ਆਈ ਜਾਨ। ਡਾਢੇ ਔਖੇ ਹੋਏ ਪ੍ਰਾਨ॥
ਮੰਜੇ ਉਪਰ ਟਪੇ ਐਸਾ। ਚਣਾ ਭਠ ਮਹਿ ਭੁੱਜੇ ਜੈਸਾ॥
ਦੇਖ ਪੁਤ ਦਾ ਐਸਾ ਹਾਲ। ਸਾਡੇ ਭਾ ਦਾ ਪਿਆ ਭੁਚਾਲ॥
ਓਸੇ ਸਮਯ ਹੋਸ ਉਡ ਗਈ। ਹਥਾਂ ਪੈਰਾਂ ਦੀ ਸੀ ਪਈ॥
ਇਸਦੀ ਮਾਈ ਚਕਾਂ ਵਢੇ। ਮੈਨੂੰ ਸੌ ਸੌ ਗਾਲਾਂ ਕੱਢੇ॥
ਆਖੇ ਤੈਂ ਡੰਗਰ ਚਰਵਾਏ। ਤਾਂ ਮੁੰਡੇ ਪਰ ਇਹ ਦਿਨ ਆਏ॥
ਮੈਂ ਸ਼ਰਮਿੰਦਾ ਅੱਖ ਨ ਪੁੱਟਾਂ। ਜ਼ਾਰ ਜ਼ਾਰ ਹੰਝੂ ਹੀ ਸੁੱਟਾਂ॥
ਅਪਨੇ ਕਰਮਾਂ ਪਰ ਪਛਤਾਵਾ। ਲੱਖਾਂ ਪੀਰ ਫਕੀਰ ਮਨਾਵਾਂ॥
ਆਖਾਂ ਰੱਬਾ ਕੋਈ ਅੱਜ। ਜਾਨ ਬਾਲ ਦੀ ਲੈ ਕੇ ਪੱਜ॥
ਪਰ ਨਾ ਰਤੀ ਹੋਇ ਅਰਾਮ। ਪੀਲਾ ਹੋਇਆ ਰੰਗ ਬਦਾਮ॥
ਮੈਂ ਫਿਰ ਬੈਠ ਗਿਆ ਤਜ ਆਸ।
ਡਾਢਾ ਮਨ ਵਿਚ ਹੋਇ ਉਦਾਸ॥
ਗਿਣਤੀ ਕਰਦਿਆਂ ਆਈ ਹੋਸ਼।
ਆਇਆ ਯਾਦ ਕਰਾਂ ਜੋ ਦੋਸ਼॥
ਜਿਸ ਪਰ ਚੂੜਿਆਂ ਦੇ ਘਰ ਜਾ ਕੇ।
ਨੌਧਾ ਲਿਆਂਦਾ ਤੁਰਤ ਬੁਲਾਕੇ॥
ਉਸਨੂੰ ਆਖਯਾ ਕਰ ਕੁਝ ਹੀਲਾ।
ਸਾਡਾ ਤਾਂ ਮੂੰਹ ਹੋ ਗਿਆ ਪੀਲਾ॥
ਜਿਸ ਪਰ ਨੌਧੇ ਭੰਗੀ ਬਹਕੇ। ਝਾੜੂ ਲੀਤਾ ਪੀਰਾ ਕਹਕੇ॥
ਲੱਗਾ ਪੁੱਛਨ ਮੁੰਡਿਆ ਦੱਸ। ਰੋਵੀਂ ਨਾਹੀਂ ਖਿੜ ਖਿੜ ਹੱਸ॥
ਕਯਾ ਖਾਧਾ ਅਰ ਪੀਤਾ ਅੱਜ। ਦਸੀਂ ਸੱਚ ਨ ਲਾਈਂ ਪੱਜ॥
ਤਦ ਮੁੰਡੇ ਨੇ ਸੱਚ ਸੁਣਾਇਆ॥
ਮੈਂ ਤਾਂ ਕੁਛ ਨਹਿ ਖਾਧਾ ਤਾਇਆ॥
ਮੱਕੀ ਦੀ ਬੇਹੀ ਇਕ ਰੋਟੀ। ਜੋ ਸੀ ਵਊਏ ਜੇਹੀ ਮੋਟੀ॥
ਲੱਸੀ ਨਾਲ ਉਹ ਸੀ ਖਾਧੀ। ਹੋਰ ਨ ਕੀਤੀ ਕੁਝ ਉਪਾਧੀ॥
ਫਿਰ ਨੌਧ ਨੇ ਪੁੱਛੀ ਏਹੁ। ਅਗਲਾ ਖਬਰ ਕੁਝ ਹੁਣ ਦੇਹੁ॥
ਬਾਹਰ ਹੱਗਣ ਮੂੜ੍ਹ ਆਇਆ।
ਫਿਰ ਉਹ ਤੈਂ ਕਿਥੇ ਕਰਵਾਇਆ॥
ਕੇਹੜੀ ਚੀਜ਼ ਓਸਦੇ ਪਾਸ। ਹੈਸੀ ਦੱਸ ਨ ਕਰ ਵਿਸ਼ਵਾਸ॥
ਤਦ ਮੁੰਡੇ ਨੇ ਦਸੀ ਸਾਰੀ। ਸੀ ਇਕ ਬੰਰਮੀ ਉਥੇ ਭਾਰੀ॥
ਜਿਥੇ ਮੈਂ ਚਾ ਕਰਾ ਪਸ਼ਾਬ।
ਤਦ ਹੀ ਤੇ ਦਿਲ ਭਿਆ ਖਰਾਬ॥ 101॥
ਦੋਹਰਾ॥ ਮੁੰਡੇ ਦਾ ਇਹ ਆਖਨਾਂ ਨੌਧੇ ਲੀਤਾ ਬੁੱਝ।
ਅਜਮਤ ਗੁੱਗੇ ਪੀਰ ਦੀ ਲਈ ਤੁਰਤ ਹੀ ਬੁੱਝ॥ 101॥
ਚੌਪਈ॥ ਓਸੇ ਵੇਲੇ ਉਸ ਨੇ ਦੱਸੀ।
ਪਾਓ ਬਰਮੀ ਜਾਕੇ ਲੱਸੀ॥
ਇਹ ਗੁੱਗੇ ਦੀ ਹੋਈ ਰੁੱਧ। ਕਿਧਰ ਭਟਕੀ ਤੇਰੀ ਬੁੱਧ॥
ਜਦ ਮੁੰਦੇ ਨੇ ਮੂਤਰ ਕਰਯਾ। ਤਾਂ ਗੁੱਗੇ ਦੇ ਸਿਰ ਪਰ ਪਰਯਾ॥
ਜਿਸ ਪਰ ਗੁੱਸੇ ਵਿਚ ਸੀ ਆਇਆ। ਮੁੰਡੇ ਨੂੰ ਚਾ ਤਾਪ ਚੜਾਇਆ॥
ਇਹ ਤਾਂ ਓਸੇ ਦਾ ਪ੍ਰਤਾਪ। ਜਿਸ ਤੇ ਚੜਿਆ ਭਾਰਾ ਤਾਪ॥
ਅਰ ਘਰ ਅੰਦਰ ਚੀਕਾ ਪਾਓ। ਸੁਚਾ ਪਾਣੀ ਭਰਕੇ ਲਿਆਓ॥
ਸੁਚੀ ਆਗ ਜਗਾ ਕੇ ਫੇਰ। ਦੇਵੇ ਹੋਰ ਨ ਕਰਨੀ ਦੇਰ॥
ਅਰ ਇਸ ਮੁੰਡੇ ਨੂੰ ਹੁਣ ਲਿਆਕੇ।
ਬਠਲਾਓ ਇਸ ਜਾ ਸਮਝਾਕੇ॥
ਮਥਾ ਟੇਕੇ ਅਗੇ ਪੀਰ। ਸੁਖੀ ਹੋਵਸੀ ਏਸ ਸਰੀਰ॥
ਔਰ ਫਿਰ ਪੰਜ ਲੌਂਗ ਕਰ ਤੱਤੇ। ਦੇਹੁ ਖੁਲਾਇ ਜਾਨ ਦੁਖ ਸੱਤੇ॥
ਜਿਸ ਪਰ ਅਸੀਂ ਇਹ ਜਦ ਕਰਯਾ।
ਚਾ ਲਸੀ ਦਾ ਗਡਵਾ ਭਰਿਆ॥
ਜਾਕੇ ਬਰਮੀ ਉਪਰ ਪਾਇਆ। ਹਥ ਜੋੜ ਕੇ ਸੀਸ ਨਵਾਇਆ॥
ਤਦ ਹੀਸੁਖ ਬਾਲ ਨੂੰ ਹੋਈ। ਮੁੜ ਕੇ ਰੁਪ ਨ ਹੋਈ ਕੋਈ॥
ਅਖੀਂ ਦੇਖੀ ਜਦ ਇਹ ਗੱਲ। ਐਵੇਂ ਮਾਰੀ ਨਹੀਂ ਜਟਲ॥
ਫਿਰ ਕਿਕੁਰ ਨਾ ਅਸੀਂ ਮਨਾਈਏ।
ਉਸਦੀ ਮਾੜੀ ਪਰ ਨਾ ਜਾਈਏ॥
ਕਿਆ ਮੁੰਡਿਆਂ ਦੀ ਲੋੜ ਨ ਸਾਨੂੰ। ਦੇਈਏ ਡੰਗਰ ਸੌਂਪ ਤੁਹਾਨੂੰ॥
ਇਹ ਸਾਰੀ ਹੈ ਸਿੱਖਾ ਬਾਤ। ਸਾਨੂੰ ਭੁਲਦੀ ਨਾ ਦਿਨ ਰਾਤ॥ 102॥

***ਸੈਲਾਨੀ ਸਿੰਘ***

ਦੋਹਰਾ॥ ਕਿਆ ਦਸਾਂ ਇਸ ਅਕਲ ਦਾ ਜੋ ਹੈ ਤੇਰੇ ਪਾਸ।

ਆਖਨ ਜੋਗੀ ਹੈ ਨਹੀਂ ਜਿਸਦਾ ਬਣਿਆ ਦਾਸ॥ 103॥
ਚੌਪਈ॥ ਸੁਣ ਖਾਂ ਝੰਗੜ ਸਿੰਘਾਂ ਬਾਤ।
ਤੈ ਕਿਉਂ ਦਿਨ ਵਿੱਚ ਪਾਈ ਰਾਤ॥
ਤਾਪ ਚੜਨ ਪਰ ਸਾ ਘਬਰਾਇਆ।
ਨੌਧਾ ਚੂੜ੍ਹਾ ਧਾਮ ਬੁਲਾਇਆ॥
ਜਿਨ ਮੰਤ੍ਰ ਗੁੱਗੇ ਦੇ ਮਾਰੇ। ਫੜ ਮੁੰਡੇ ਥੋਂ ਕਰਾ ਕਨਾਰੇ॥
ਇਸਤੇ ਤਾਂ ਇਹ ਸਾਬਤ ਗਲ। ਨੌਧਾ ਹੈਸੀ ਤਕੜਾ ਮੱਲ॥
ਜਿਨ ਗੁੱਗੇ ਨੂੰ ਮੰਤ੍ਰ ਨਾਲ। ਦਿਤਾ ਤੇਰੇ ਘਰੋਂ ਨਿਕਾਲ॥
ਅਰ ਮੁੰਡਾ ਰਾਜ਼ੀ ਕਰ ਦਿਤਾ। ਇਕ ਨ ਧੇਲਾ ਤੈਥੋਂ ਲਿਤਾ॥
ਜਾਨ ਛੌਧਰੀ ਤੈਨੂੰ ਆਪ। ਮੁੰਡੇ ਦਾ ਜਿਨ ਖੋਇਆ ਤਾਪ॥
ਫਿਰ ਤੂੰ ਗੁੱਗੇ ਤੇ ਕਿਉਂ ਡਰਦਾ। ਜਾ ਮਾੜੀ ਪਰ ਚੌਕੀ ਭਰਦਾ॥
ਉਸ ਤੇ ਨੌਧਾ ਚੂਹੜਾ ਤਕੜਾ। ਜਿਨ ਆਕੇ ਗ਼ਰਦਨ ਤੋਂ ਪਕੜਾ॥
ਜਿਨ ਗੁੱਗੇ ਨੈ ਮੁੰਡਾ ਫੜਿਆ। ਹੋ ਕੇ ਤਾਪ ਕਰਨ ਦਾ ਕੜਿਆ॥
ਮੂਤਣ ਪਿਛੇ ਇਤਨਾ ਵੈਰ। ਕੀਤਾ ਗੁਗੇ ਰਹੀ ਨ ਖੈਰ॥
ਉਹ ਤਾਂ ਵਡਾ ਤੇਰਾ ਵੈਰੀ। ਜਿਸ ਦੇ ਹਥੋਂ ਚਾਹੇ ਖੈਰੀ॥
ਉਸ ਦਾ ਦਾਰੂ ਕਰ ਵਿਸ਼ਵਾਸ। ਪਿੰਡ ਵਿਚ ਹੀ ਰਖੀ ਪਾਸ॥
ਜਿਸਦਾ ਨੌਧਾ ਭੰਗੀ ਨਾਮ। ਸਿੱਧ ਕਰੂਗਾ ਤੇਰੇ ਕਾਮ॥
ਜਦ ਗੁੱਗਾ ਆਕੜ ਦਿਖਲਾਏ। ਮੁੰਡੇ ਕੁੜੀਆਂ ਤਾਪ ਚੜਾਏ॥
ਚੂਹੜੇ ਨੂੰ ਜਾ ਸਦੋਂ ਲਿਆਈ। ਉਸ ਤੇ ਝਾੜੂ ਚਾ ਫਿਰਵਾਈ॥
ਨੱਸ ਜਾਊਗਾ ਗੁੱਗਾ ਪੀਰ। ਫਿਰ ਨ ਦੇਊ ਦੁਖ ਸਰੀਰ॥
ਸੁਣ ਭੋਲਿਆ ਕਿਆ ਗਿਲ ਸੁਕਾਈ।
ਰਤੀ ਅਕਲ ਨ ਤੈਨੂੰ ਆਈ॥
ਖਾਣ ਪੀਣ ਦਾ ਸਈ ਵਿਕਾਰ। ਜਿਸ ਤੇ ਮੁੰਡਾ ਭਇਆ ਬੀਮਾਰ॥
ਖਟੀ ਲੱਸੀ ਰੋਟੀ ਮੱਕੀ। ਜੋ ਤੇਰੇ ਘਰ ਹੈਸੀ ਪੱਕੀ॥
ਖਾਂਦੇ ਸਾਰ ਪਿਆ ਤੁਰ ਬਾਲ। ਰੋਗੀ ਹੋਇਆ ਉਸਦੇ ਨਾਲ॥
ਜਦ ਉਸਦਾ ਬਲ ਜਾਂਦਾ ਰਿਹਾ। ਮੁੰਡਾ ਹੋਯਾ ਓਹੋ ਜਿਹਾ॥
ਖਾਣੇ ਦਾ ਜਦ ਅਸਰ ਨ ਰਹਿੰਦਾ। ਰਾਜੀ ਹੋਇ ਆਦਮੀ ਬਹਿੰਦਾ॥
ਜੇਕਰ ਪੀਂਦਾ ਕੋਈ ਸ਼ਰਾਬ। ਪਤ ਅਪਨੀ ਨੂੰ ਕਰੇ ਖਰਾਬ॥
ਬੋਲੇ ਆਲ ਬਤਾਲਾ ਊਤ। ਜਿਕੁਰ ਸਿਰ ਨੂੰ ਚੜਿਆ ਭੂਤ॥
ਪਰ ਜਦ ਅਸਰ ਓਸਦਾ ਲੈਂਹਦਾ।
ਪਹਿਲੇ ਵਾਂਗਰ ਹੋ ਨਰ ਬੈਂਹਦਾ॥
ਇਸੇ ਤਰਾਂ ਉਸ ਮੱਕੀ ਰੋਟੀ। ਮਾਝੀ ਲੱਸੀ ਬੂਰੀ ਝੋਟੀ॥
ਖਾ ਪੀ ਕੇ ਉਨ ਤਾਪ ਚੜਾਇਆ। ਤੈਂ ਗੁੱਗਾ ਹੀ ਚੁਕ ਬਣਾਇਆ॥
ਘਰ ਦੇ ਵਿਚ ਲਿਆਇਆ ਚੂੜ੍ਹੇ। ਆਦਰ ਨਾਲ ਬਿਠਾਏ ਮੂੜ੍ਹੇ॥
ਅਰ ਉਸ ਤੇ ਝਾੜੇ ਕਰਵਾਏ। ਬਰਮੀ ਵਿਚ ਦੂਧ ਚਾ ਪਾਏ॥
ਕਿਹੜੀ ਕਾਰੇ ਲੱਗਾ ਆਕੇ। ਸ਼ਰਮ ਨ ਆਈ ਪੈਂਚ ਸਦਾ ਕੇ॥
ਭਲਿਆ ਪੁਰਸ਼ਾ ਦੁਖ ਸੁਖ ਸਾਰੇ। ਦੇਹੀ ਦਾ ਹਨ ਭੋਗ ਤੁਮਾਰੇ॥
ਤਿਸ ਪਰ ਗੁੱਗਾ ਮੀਰਾਂ ਪੀਰ। ਕਰਦਾ ਕੁਝ ਨ ਕੋਇ ਫਕੀਰ॥
ਇਹ ਸਭ ਹੈ ਮਨ ਦਾ ਭਟਕਾਨਾ। ਮੂਰਖ ਦਾ ਨਾ ਕਿਤੇ ਟਕਾਨਾ॥
ਅਗੇ ਨੂੰ ਇਹ ਕੰਮ ਨ ਕਰਨਾ। ਗੁੱਗੇ ਦਾ ਨਾ ਪਾਣੀ ਭਰਨਾ॥
ਜੇ ਘਰ ਵਿਚ ਹੋ ਜਾਇ ਬੀਮਾਰੀ। ਸੱਦ ਹਕੀਮ ਕਰਾਈ ਕਾਰੀ॥
ਜਿਸਤੇ ਸਭੋ ਹੋਸੀ ਖੈਰ। ਸੱਪਾਂ ਦੇ ਨਾ ਪੂਜੀ ਪੈਰ॥ 104॥
ਅਰ ਜੋ ਦੁੱਧ ਖੁੱਡ ਵਿਚ ਪਾਵੇਂ। ਬਾਲਾਂ ਨੂੰ ਕਿਉਂ ਨਹੀਂ ਪਲਾਵੇਂ॥
ਜਿਸ ਨੂੰ ਪੀ ਕੇ ਹੋਨ ਜੁਆਨ। ਕੰਮ ਕਰਨ ਅਰ ਪੀਵਨ ਖਾਨ॥
ਤੈਂ ਜੋ ਬਰਮੀ ਵਿੱਚ ਮੁਧਾਇਆ।
ਉਸ ਥੋਂ ਹਥ ਕਹੋ ਕੀ ਆਇਆ॥
ਅਗੇ ਨੂੰ ਇਹ ਕੰਮ ਨ ਕਰਨਾ। ਗੁੱਗੇ ਵੁਗੇ ਤੇ ਨਹੀਂ ਡਰਨਾ॥
ਖਾਹੁ ਪੀਉ ਅਰ ਮੌਜ ਉਡਾਉ। ਬਹ ਕੇ ਚੰਗੇ ਕੰਮ ਕਮਾਉ॥ 105॥

## ਬੂਝੜ ਸਿੰਘ

ਦੋਹਰਾ॥ ਹੋਣੀ ਸੀ ਸੋ ਹੋ ਗਈ ਹੁਣ ਤਾਂ ਭਾਈ ਬਾਤ॥
ਦੁਸ਼ਮਣ ਨੂੰ ਭੀ ਨਾ ਪਵੇ ਐਨੀ ਔਖੀ ਰਾਤ॥ 106॥
ਚੌਪਈ॥ ਭਾਵੇਂ ਸੱਚੀ ਤੇਰੀ ਗੱਲ।
ਮੇਰਾ ਮਨ ਤਦ ਗਿਆ ਸਚੱਲ॥
ਪਰ ਹੁਣ ਉਸ ਨੂੰ ਕੀ ਹੈ ਕਹਣਾ।
ਅਕਸਰ ਭੁੱਲ ਚੁੱਕ ਵਿਚ ਰਹਣਾ॥
ਪਰ ਉਹ ਜੈਸਾ ਇਕ ਇਕਰਾਰ। ਸੁੱਖ ਦੇਨ ਦਾ ਰਿਹਾ ਉਧਾਰ॥
ਸੋ ਤਾਂ ਕਰਨਾ ਚਾਹੀਏ ਪੂਰਾ। ਅਰ ਨਾ ਰਖਯਾ ਬਨੇ ਅਦੂਰਾ॥
ਜਿਸ਼ਤੇ ਹੁਣ ਮੈਂ ਕਰਾਂ ਨ ਦੇਰ। ਮੁੜਕੇ ਬਾਤਾਂ ਕਰਸਾਂ ਫੇਰ॥
ਚਲ ਭਈ ਮੁੰਡੀਆ ਕਰ ਲੈ ਦੌੜ।
ਸਿਰ ਪਰ ਬਨ੍ਹ ਖੇਸ ਦਾ ਮੌੜ॥
ਧੁਰ ਮਾੜੀ ਦੇ ਜਾਈਂ ਅੱਗੇ। ਜਾਂਦੇ ਸ਼ੇਰ ਜਿਵੇਂ ਹਨ ਵੱਗੇ।
ਇਤਨਾ ਕਹਤ ਜਦ ਉਹ ਤੁਰਿਆ।

ਤਦ ਮੈਂ ਬਦਲ ਵਾਂਗਰ ਘੁਰਿਆ॥
ਕੇਹਾ ਗਰਜ ਕੇ ਸੁਣ ਓਇ ਊਤ। ਹੁਣ ਤਾਂ ਤੈਨੂੰ ਲਗਾਂ ਭੂਤ॥
ਪਰ ਤੂੰ ਫਿਰ ਮੁੜ ਕੇ ਜਦ ਆਵੇਂ। ਇਸ ਵਕਤ ਨੂੰ ਪਛੋਤਾਵੇ॥
ਸੋਈ ਹੋਈ ਓਹੋ ਗੱਲ। ਜਦ ਉਹ ਮੁੜਿਆ ਘਰ ਦੇ ਵੱਲ॥
ਭਾਦੋਂ ਦੀ ਧੁੱਪਾਂ ਜਦ ਪਈ। ਸਾਰੀ ਹੋਸ਼ ਤਦੋਂ ਹੀ ਗਈ॥
ਲਗਿਆ ਧੱਕਾ ਹੋ ਭਸ ਗਿਆ। ਅੱਜ ਤੀਕ ਮੰਜੇ ਪਰ ਪਿਆ॥
ਚੰਗਾ ਗੁੱਗਾ ਸੇਵਿਆਂ ਜਾਇ। ਪਿਆ ਰੇਓੜੀਆਂ ਬੈਠਾ ਖਾਇ॥
ਫਿਰ ਕਰ ਗਲ ਅਸਾਂ ਦੀ ਯਾਦ। ਡਾਢਾ ਕਰਦਾ ਹੈ ਫਰਿਆਦ॥
ਹੁਣ ਪਛਤਾਇਆ ਤੇ ਕਯਾ ਹੁੰਦਾ।
ਬੈਠਾ ਝੂਰ ਅਕਲ ਦਾ ਕੁੰਦਾ॥
ਇਤਨਾ ਆਖ ਗਿਆ ਮੈਂ ਡੇਰੇ।
ਓਥੇ ਜਾਇ ਹੋਰ ਪੁਨ ਘੇਰੇ॥ 107॥

## *ਗੁਰਬਲਭ ਸਿੰਘ*

ਦੋਹਰਾ– ਇਹ ਬੂਝਤ ਤਾਂ ਸੱਚ ਹੀ ਹੈ ਸੀ ਬੂਝਤ ਠੀਕ॥
ਜਿਸ ਨੇ ਆਪ ਗੁਵਾਇ ਫਿਰ ਨਕੋਂ ਕਢੀ ਲੀਕ॥ 108॥
ਚੌਪਈ॥ ਇਹ ਤਾਂ ਸੁਣ ਲੀਤੀ ਮੈਂ ਸਾਰੀ।
ਬੂਝੜ ਮਰਿਆ ਹੋਇ ਵਿਗਾਰੀ॥
ਪਰ ਫਿਰ ਅਗੇ ਸੀ ਕੀ ਹੋਇਆ।
ਤੁਸੀਂ ਭਰਮ ਸੀ ਕਿਸਦਾ ਖੋਇਆ॥
ਉਹ ਸਾਰਾ ਭੀ ਦਿਓ ਸੁਨਾਇ।
ਜਿਸ ਤੇ ਸ਼ਾਂਤ ਰਿਦੇ ਆ ਜਾਏ॥ 109॥
ਦੋਹਰਾ– ਇਤਨੇ ਹੀ ਪਰ ਬੱਸ ਹੈ ਕਯਾ ਕੁਛ ਕੀਤੀ ਹੋਰ॥
ਦਿਤੇ ਹੋਰ ਸਵਾਰ ਤੈਂ ਜੇ ਗੁਰ ਘਰ ਦੇ ਚੋਰ॥ 110॥

## *ਸੈਲਾਨੀ ਸਿੰਘ*

ਦੋਹਰਾ– ਫਿਰ ਮੈਂ ਤੜਕੇ ਪਿੰਡ ਵਿਚ ਪਹੁੰਚਿਆ ਕਰਦਾ ਸੈਲ॥
ਏਹੋ ਗਲਾਂ ਹੋਈਆਂ ਸਿੰਘਨੀਆਂ ਦੇ ਗੈਲ॥ 111॥
ਚੌਪਈ। ਜਦ ਦੇਖਯਾ ਬਹੁਤੀ ਮੈ ਜਾਗਾ।
ਗੁੱਗਾ ਵਾਂਗ ਉਲਹੇ ਲਾਗਾ॥
ਕਈ ਲੜਕੀਆਂ ਵਸਤ੍ਰ ਪਾਏ। ਹੱਥਾਂ ਵਿਚ ਥਾਲ ਪਕੜਾਏ॥
ਅਰ ਕੁਝ ਜੁਆਨਾਂ ਜੋ ਮੁਟਿਆਰ।
ਲਾ ਜੰਦੇ ਤੁਰੀਆਂ ਘਰ ਬਾਰ॥
ਫਿਰ ਬੁਢੀਆਂ ਭੀ ਕਿਤਨੀ ਮਾਈਆਂ।
ਗੁੱਗੇ ਦੀ ਮਾੜੀ ਵਲ ਧਾਂਈਆਂ॥
ਦੇਖ ਜਿਨਾ ਨੂੰ ਜਾਣ ਕਰਾਹ। ਆਖੀ ਮੈਂ ਕਿਆ ਲਗਾਯਾ ਪਾਹੁ॥
ਕਿਥੇ ਨੂੰ ਹੋ ਤੁਸੀਂ ਤਿਆਰ। ਬਸਤ੍ਰ ਲੀੜੇ ਲਏ ਸੁਵਾਰ॥
ਹੈ ਕੋਈ ਇਸ ਨਗਰ ਬਯਾਹੁ। ਜਿਸ ਪਰ ਕਰਸੋ ਏਹੁ ਉਮਾਹੁ॥
ਯਾ ਕੋਈ ਹੈ ਸਾਦੀ ਹੋਰ। ਜਿਸ ਤੇ ਲਾਵੋ ਤੁਮ ਘਨ ਘੋਰ॥
ਜਿਸ ਨੂੰ ਸੁਣਕੇ ਤੇ ਇਕ ਮਾਈ। ਮੇਰੇ ਪਾਸ ਅਗੇਰੇ ਆਈ॥
ਲਗੀ ਕਹਨ ਅੱਜ ਹੈ ਮੇਲਾ। ਕੁੜੀਆਂ ਖਰਚਣ ਪੈਸਾ ਧੇਲਾ॥
ਗੁੱਗੇ ਦੀ ਮਾੜੀ ਪਰ ਜਾਕੇ। ਮੱਥੇ ਟੇਕਨ ਸੀਸ ਝੁਕਾਕੇ॥
ਜਿਨ ਪਰ ਇਹ ਸਭ ਹੋਈਆਂ ਤਿਆਰ।
ਖੇਡਨ ਨਾਲ ਬਾਲਕਾਂ ਪਯਾਰ॥ 112॥
ਜਿਸ ਪਰ ਮੈਂ ਇਹ ਸੁਖਨ ਸੁਨਾਇਆ।
ਇਹ ਤਾਂ ਤੁਸੀਂ ਅਨਰਥ ਕਮਾਇਆ॥
ਸੂਰਤ ਸਿੰਘਾਂ ਦੀ ਹੈ ਮਾਈ। ਖਾਂਦੇ ਗੁਰੂ ਦੀ ਤੁਸੀਂ ਕੁਮਾਈ॥
ਫੇਰ ਉਹ ਦੇਣ ਹਾਰ ਵਿਸਾਰ। ਗੁੱਗੇ ਦੀ ਵੱਲ ਹੋਈਆਂ ਤਿਆਰ॥
ਪਰ ਮੈਂ ਪੁਛਦਾ ਤੈਨੂੰ ਮਾਈ। ਜਾਣ ਮੁਝ ਨੂੰ ਅਪਨਾਂ ਭਾਈ॥
ਦਸੀਂ ਨਾਉ ਆਪਨਾ ਜੋਇ। ਦੱਸਨ ਅੰਦਰ ਸ਼ਰਮ ਨ ਕੋਇ॥ 113॥

## *ਪਰੇਮ ਕੌਰ*

ਦੋਹਰਾ॥ ਪ੍ਰੇਮ ਕੌਰ ਹੈ ਨਾਮ ਮੁਹਿ ਸੱਦਨ ਮੇਰੇ ਸਾਕ॥
ਆਖੋ ਜਹੈ ਆਖਨਾਂ ਮੇਰੇ ਤਾਂਈ ਵਾਕ ॥ 114॥
ਚੌਪਈ॥ ਘਰ ਵਾਲਾ ਹੈ ਨੰਬਰਦਾਰ। ਚੰਗਾ ਸਾਡਾ ਹੈ ਰੁਜਗਾਰ॥
ਵਡੇ ਸੁਖੀ ਹਾਂ ਇਸ ਜਗ ਉਤੇ। ਸੜਦੇ ਸਾਨੂੰ ਲੋਕ ਨਪੁੱਤੇ॥
ਬਾਹਾਂ ਵਾਲੇ ਇਜ਼ਤ ਦਾਰ। ਮੱਝੀ ਗਾਈ ਦੁਧ ਬਹਾਰ॥
ਇਹ ਸਾਡੇ ਘਰ ਦੀ ਹੈ ਚਾਲ। ਅਸੀਂ ਨ ਬੁਰੇ ਕਿਸੀ ਦੇ ਨਾਲ॥
ਕਹੁ ਭਾਈ ਤੇ ਕਯਾ ਹੈ ਕਹਣਾ।
ਰਹੋ ਕੋਈ ਦਿਨ ਜੇਹੈ ਕਹੇਣਾ॥ 115॥

## *ਸੈਲਾਨੀ ਸਿੰਘ*

ਦੋਹਰਾ॥ ਗਲਾਂ ਤੇ ਤਾਂ ਪ੍ਰੇਮ ਹੀ ਦਿਸੇ ਮਾਈ ਵਿਚ॥
ਪਰ ਇਹੋ ਇਕ ਬੁਰੀ ਹੈ ਗੁੱਗੇ ਵਾਲੀ ਖਿੱਚ॥ 116॥
ਚੌਪਈ॥ ਸੁਣ ਮਾਈ ਮੈਂ ਪੁਛਾਂ ਏਹੁ।
ਇਸਦਾ ਉਤਰ ਮੈਨੂੰ ਦੇਹੁ॥

ਤੂਹੀ ਟਬਰ ਦੀ ਪ੍ਰਧਾਨ। ਲੰਬਰਦਾਰੀ ਪੈਹਨਣ ਖਾਨ॥
ਸਭ ਪ੍ਰਵਾਰ ਵਧਾਇਆ ਕਰਤੇ। ਮਿਲੇ ਵਸਤ ਜੋ ਮੰਗੇਂ ਘਰ ਤੇ॥
ਫਿਰ ਤੈਂ ਇਹ ਕੀ ਫੜੀ ਕੁਚਾਲ। ਭੂਰੇ ਕੀਤੇ ਅਪਨੇ ਥਾਲ॥
ਧੀਆਂ ਨੂਹਾਂ ਲੈ ਕੇ ਕਲੀ। ਘਰ ਥੋ ਕਢ ਟੁਰੀ ਤੂੰ ਝੱਲੀ॥
ਗੈਹਣੇ ਭਰੀਆਂ ਪੋਰੀ ਪੋਰੀ॥ ਬੰਨ ਟੋਲੀਆਂ ਰਸਤੇ ਤੋਰੀ॥
ਜਿਥੇ ਫਿਰਸਨ ਲੋਗ ਹਜਾਰ। ਨੰਗੇ ਭੂਖੇ ਤੇ ਬਦਕਾਰ॥
ਤੇਰੀ ਨੂੰਹਾਂ ਵਲੇ ਤਕਨ। ਬੁਰਾ ਬੋਲਦੇ ਮੂਲ ਨ ਥੱਕਨ॥
ਫਿਰ ਧੀਆਂ ਤੈਂ ਅੱਗੇ ਲਾਈਆਂ।
ਜਿਉਂ ਕਰ ਹੋਵਨ ਵਸਤ ਪਰਾਈਆਂ॥
ਦੇਖਨ ਲੁੱਚੇ ਗੁੰਡੇ ਲੋਗ। ਗਾਉਨ ਗੀਤ ਜੁ ਹੋਨ ਅਜੋਗ॥
ਰੇਲੂ ਦੀ ਪਾਉਨ ਪਰਹੇਲੀ। ਰਾਂਝਾ ਮਿਰਜਾ ਗਾਉਨ ਬੇਲੀ॥
ਪਏ ਨਗੋਜ਼ੇ ਓਹ ਬਜਾਉਨ। ਸ਼ਰਮ ਨ ਕਰਨ ਲੁੱਡੀਆਂ ਪਾਵਨ॥
ਅੰਰ ਪਰਹੇਲੀ ਪਾ ਕੇ ਗੰਦੀ। ਕਰਦੇ ਦ੍ਰਿਸ਼ਟ ਤੁਸਾਂ ਵਲ ਮੰਦੀ॥
ਦੇਖ ਜੁਆਨਾਂ ਫਿਰ ਸਰਮਾਉਨ। ਅਖੀਂ ਉਪਰ ਪੱਲੇ ਪਾਉਨ॥
ਕਿਆ ਇਹ ਨਹੀਂ ਸ਼ਰਮ ਦੀ ਬਾਤ। ਜੋ ਤੂੰ ਲਗੀ ਕਰਨੇ ਮਾਤ॥
ਫਿਰ ਜੋ ਭੀੜ ਵਿਚ ਆ ਗਏ। ਮਿੱਧ ਜਾਣ ਹੇਠ ਡਿਗ ਪਏ॥
ਫਿਰ ਤੂੰ ਦੇਖ ਕੋਣ ਸੁਧ ਲੇਊ। ਕੌਣ ਉਲਾਂਭਾ ਕਿਸਨੂੰ ਦੇਊ॥
ਅਰ ਜੇ ਟਕਰ ਜਾਸਨ ਚੋਰ। ਉਲਟਾ ਕੰਮ ਕਰੇਸਨ ਹੋਰ॥
ਲਾਹੁਣ ਗਹਣੇ ਕਪੜੇ ਸਭ। ਮਾਰ ਕਿਸੇ ਨੂੰ ਸੁੱਟਨ ਦਭ॥
ਫਿਰ ਰੋ ਰੋ ਕੇ ਪੁੱਟੇ ਝਾਟਾ। ਸਭ ਪਾਸਯਾਂ ਦਾ ਹੋਊ ਘਾਟਾ॥
ਤਾਂਤੇ ਤੈਂ ਜੋ ਚਾਵਣ ਚਾਇਆ।
ਸੋ ਹੈ ਸਭ ਫਲ ਬੁਰਾ ਲਿਆਇਆ॥117॥

## ਪਰੇਮ ਕੌਰ

ਦੋਹਰਾ॥ ਗੱਲਾਂ ਤਾਂਤੇ ਆਖੀਆਂ ਭਾਈ ਸਭੋ ਸੱਚ॥
ਪਰ ਕਯਾ ਕਰੀਏ ਅਸਾਂ ਦੇ ਮਨ ਅੰਦਰ ਹੈ ਕੱਚ॥118॥
ਚੌਪਈ॥ ਏਹੁ ਔਤਰ ਮਨ ਦਾ ਭਰਮ।
ਰਹਣੇ ਮੂਲ ਨ ਦਿੰਦਾ ਧਰਮ॥
ਇਹ ਹੈ ਸਾਡੀ ਸੁੱਖੀ ਸੁਖ। ਡਾਢੇ ਵੇਲੇ ਸੀ ਜਦ ਦੁਖ॥
ਇਕ ਵਾਰ ਨਾ ਜੰਮੇ ਦੁਧ। ਅਸੀਂ ਨ ਰਖੀ ਸੀ ਕੁਛ ਸੁਧ॥
ਤਦ ਗੁੱਗੇ ਦੀ ਰਖੀ ਥੇਈ। ਅਰ ਇਹ ਆਖ ਮੁਖੋਂ ਸੀ ਲੇਈ॥
ਹੇ ਪੀਰਾ ਤੇਰੇ ਦਰ ਜਾਈਏ। ਮਾੜੀ ਉਪਰ ਦਹੀਂ ਚੜ੍ਹਾਈਏ॥
ਫਿਰ ਭਾਈ ਜਾਮਨ ਜਦ ਪਾ ਕੇ। ਰਾਤ ਰੱਖਯਾ ਦੁਧ ਜਮਾ ਕੇ॥
ਤਦ ਦਿਨ ਚੜਦੇ ਜਮਯਾ ਚੱਕਾ। ਐਨ ਦਹੀਂ ਦਾ ਡਾਢਾ ਪੱਕਾ॥
ਜਿਸ ਪਰ ਅਜ ਅਸੀਂ ਮਿਲ ਸਾਰੇ। ਨਿਕੇ ਵਡੇ ਬਾਲ ਵਿਚਾਰੇ॥
ਉਸਦੀ ਸੁਖ ਚੜਾਉਨ ਚਲੇ। ਜੰਦੇ ਲਾਏ ਘੈਰਾਂ ਨੂੰ ਕਲੇ॥
ਪਰ ਹੈ ਤੈਂ ਬਾਤ ਸੁਨਾਈ। ਸੋ ਭੀ ਬੁਰੀ ਨਹੀਂ ਹੈ ਭਾਈ॥119॥

## ਸੈਲਾਨੀ ਸਿੰਘ

ਦੋਹਰਾ– ਜੇ ਮੇਰੀ ਤੂੰ ਗਲ ਜਾਣੈ ਅੱਛੀ ਮਾਤ॥ ਤਾਂ ਕਿਉਂ ਘਰ ਤੇ ਜਾਂਵਦੀ ਪੈਣ ਲਗੀ ਜਦ ਰਾਤ॥120॥
ਚੌਪਈ॥ ਦਹੀ ਜਮਾਉਣ ਪਿਛੇ ਭੁੱਲੀ।
ਬੇਰਾਂ ਵਾਂਗ ਇਕੱਠੀ ਡੁੱਲੀ॥
ਜਿਸ ਤੇ ਗੱਲ ਫੂਹੜਾਂ ਵਾਲੀ। ਤੈਂ ਮਾਈ ਜੀ ਮੁਖੋਂ ਨਿਕਾਲੀ॥
ਸੁਘੜੀ ਤੀਮੀ ਜੋ ਹੁਸ਼ਯਾਰ। ਦੁਧ ਨਾ ਜੰਮੇ ਲੇਨ ਵਿਚਾਰ॥
ਸਰਦੀ ਗਰਮੀ ਭਾਂਡਾ ਹਲੇ। ਯਾ ਜਾਮਨ ਜੇ ਪਾਈਏ ਥੱਲੇ॥
ਤਾਂ ਨਾ ਦਹੀ ਜੰਮਸੀ ਚੰਗਾ। ਭੂਲ ਜਾਇ ਜੇ ਹੋ ਬੇਢੰਗਾ॥
ਤਾਂ ਤੇ ਵਡੀ ਬਾਤ ਨਹਿ ਇਹ। ਜਿਸ ਪਰ ਜਾਵੇ ਫਕਨ ਖੇਹ॥
ਤੇਰਾ ਦਹੀ ਜਮਾਇਆ ਪੀਰ। ਕਰਾਮਾਤ ਇਹ ਸਮਝੀ ਧੀਰ॥
ਪਰ ਜੋ ਲੋਗ ਨ ਗੁੱਗਾ ਮੰਨਨ॥ ਕਯਾ ਨਾ ਦੁੱਧ ਉਨਾਂ ਦੇ ਜੰਮਨ॥
ਜੇ ਜੰਮਨ ਤਾਂ ਕੀ ਹੈ ਕਾਰਨ। ਕਿਸ ਤੇ ਸੌਂਦੇ ਪੈਰ ਪਸਾਰਨ॥
ਤਾਂ ਤੇ ਘਰ ਵਿਚ ਬੈਠ ਸਿਆਣੀ।
ਕਿਆ ਤੂੰ ਭੀ ਹੋ ਗਈ ਇਆਣੀ॥
ਦੁਧ ਜਮਾਇਨ ਦਾ ਜੋ ਰਾਹੁ। ਸੋ ਮੈਂ ਦੱਸਾਂ ਨਾ ਹੁਣ ਜਾਹੁ॥
ਪਹਲੇ ਖੂਬ ਕਾੜਨਾ ਚਹੀਏ। ਉਬਲਨੇ ਤੇ ਤਕੜੇ ਰਹੀਏ॥
ਫਿਰ ਮੱਖਨ ਨੂੰ ਦੂਹੁ ਕੇ ਹੋਰ। ਤੱਤਾ ਕਰੋ ਅੱਗ ਦੇ ਜੋਰ॥
ਫਿਰ ਕਰ ਠੰਡਾ ਉਸਨੂੰ ਚੰਗਾ। ਰਖੋ ਪਾਸ ਜਾਗ ਦਾ ਪੰਗਾ॥
ਫਿਰ ਜਮਾਉਨੀ ਦੇ ਵਿਚ ਪਾਓ। ਦੋਨੋਂ ਵੇਲੇ ਦਾ ਇਕ ਥਾਓ॥
ਮਗਰੋਂ ਲਾਓ ਥੋੜੀ ਜਾਗ। ਜੋ ਹੈ ਦਹੀਂ ਜਮਾਉਨ ਲਾਗ॥
ਰਖੋ ਟੇਕ ਅਮਨ ਦੇ ਨਾਲ। ਸਰਦੀ ਗਰਮੀ ਤੋਂ ਸੰਭਾਲ॥
ਦਿਨ ਚੜ੍ਹਦੇ ਨੂੰ ਜੰਮੇ ਐਸਾ। ਰਿੜਕਨ ਤਾਂਈ ਚਾਹੀਏ ਜੈਸਾ॥
ਇਤਨੀ ਬਾਤ ਨ ਸੋਚੈਂ ਮਾਈ। ਪੈਂਡਾ ਕਰਨੈ ਨੂੰ ਉਠ ਧਾਈ॥
ਬੈਠ ਘਰੇ ਨਾ ਭਟਕਨ ਜਾਹੁ।
ਫਿਰਨਾ ਨਹਿ ਬੁਢੀਆਂ ਦਾ ਰਾਹੁ॥

ਤੈਨੂੰ ਫਿਰਦੀ ਦੇਖਨ ਨੂਹਾਂ। ਫਿਰਨ ਕੱਛਦੀ ਨੱਗਰ ਜੂਹਾਂ॥
ਅਰ ਧੀਆਂ ਹੋ ਬੇਮੁਹਾਰ। ਕਰਨ ਸਾਹੁਰਿਆਂ ਜਾਇ ਖੁਆਰ॥
ਇਹ ਫਲ ਗੁੱਗਾ ਤੈਨੂੰ ਦੇਊ। ਘਰ ਦੀ ਇਜ਼ਤ ਸਾਰੀ ਲੇਊ॥
ਮੈਂ ਤੈਨੂੰ ਹੈ ਦਿਤੀ ਮੱਤ। ਲੈ ਲੈ ਪਤਯਾ ਸਾਂਭ ਕੁਮੱਤ॥121॥

### *ਪਰੇਮ ਕੌਰ*

ਦੋਹਰਾ। ਇਸ ਵਿਚ ਤਾਂ ਕੁਛ ਬੁਰਾ ਨਾ ਦੱਸਯਾ ਭਾਈ ਤੁੱਧ॥
ਜੇ ਸਮਝਨ ਇਹ ਬੁਢੀਆ ਤਾਂ ਆ ਜਾਵੇ ਬੁੱਧ॥122॥
ਚੌਪਈ॥ ਮੈਂ ਸਭ ਕੁੜੀਆਂ ਨੂੰ ਸਮਝਾਵਾਂ।
ਚੋਰਾਂ ਦਾ ਡਰ ਆਖ ਸੁਣਾਵਾਂ॥
ਅਰ ਥਕਨ ਦੀ ਆਖਾਂ ਗੱਲ। ਘੱਟੇ ਅੰਦਰ ਰਹੇ ਨ ਭੱਲ॥
ਇਤਨਾ ਕਹ ਕਰ ਬੋਲੀ ਫੇਰ। ਆਓ ਧੀਓ ਕਰੋ ਨ ਦੇਰ॥
ਕਯਾ ਚੰਗਾ ਹੋਵੇ ਜੇ ਸਭ। ਘਰ ਵਿਚ ਹੀ ਬਹ ਰਹੀਏ ਫੱਬ॥
ਖੂਬ ਬਨਾ ਕੇ ਚੰਗੇ ਖਾਣੇ। ਖਾਇ-ਖਾਇ ਕੇ ਬਣੇ ਸਿਆਣੇ॥
ਗੰਦੇ ਗੀਤ ਨ ਸੁਣਸਾਂ ਕੰਨੀ। ਘੱਟੇ ਦੀ ਨਾ ਪੈਸੀ ਅੰਨੀ॥
ਹੋਰ ਥਕੇਵਾਂ ਨਾ ਦੁਖ ਦੇਊ। ਚੋਰ ਚਕਾਰ ਨ ਕੌਡੀ ਲੇਊ॥
ਗੁੱਗੇ ਦੇ ਪਿਓ ਦਾ ਕੀ ਦੇਣਾ। ਅਰ ਸਾਥੋਂ ਉਸਨੇ ਕੀ ਲੈਣਾ॥
ਉਹ ਤਾਂ ਸਾਡਾ ਪੀਰ ਨ ਕੋਈ। ਮੰਨਨ ਉਸਨੂੰ ਮੂਰਖ ਜੋਈ॥
ਅਸੀਂ ਗੁਰੂ ਦੇ ਸਿੰਘ ਪਯਾਰੇ। ਉਸ ਪਰ ਹੀ ਚਹੀਏ ਇਤਬਾਰੇ॥
ਦਸੋ ਜੋ ਹੈ ਚਿਤ ਤੁਸਾਡੇ। ਸੌਰਨ ਸਾਰੇ ਕੰਮ ਅਸਾਡੇ॥123॥

### *ਧੀਆਂ ਅਤੇ ਨੋਹਾਂ*

ਦੋਹਰਾ- ਅੰਮਾਂ ਤੈ ਤਾਂ ਅਸਾਂ ਨੂੰ ਦੁਖੋਂ ਲਿਆ ਬਚਾਇ॥
ਨਹੀਂ ਸੰਝ ਨੂੰ ਆਉਂਦੇ ਖੁੱਚੀਂ ਘੱਟਾ ਪਾਇ॥124॥
ਚੌਪਈ॥ ਤੈਥੋਂ ਡਰਦੇ ਅਸੀਂ ਨ ਆਖੀ।
ਤੈਂ ਤਾਂ ਸਮਝ ਲਈ ਸਭ ਸਾਖੀ॥
ਕਈ ਕੰਮ ਹਨ ਘਰਦੇ ਸਾਡੇ। ਸਭ ਰਹਿ ਜਾਂਦੇ ਗਏ ਤੁਸਾਡੇ॥
ਮੈਂ ਪਰਸੋਂ ਫੁਲਕਾਰੀ ਲਾਈ। ਉਹ ਛੇਤੀ ਮੈਂ ਚਹਾਂ ਮੁਕਾਈ॥
ਜੇਕਰ ਅੱਜ ਪੰਧ ਮੈਂ ਕਰਦੀ। ਪੰਜ ਦਿਹਾੜੇ ਥਕੀ ਮਰਦੀ॥
ਜਿਸ ਤੇ ਹੁਣ ਹਾਂ ਕਰਦੀ ਕੰਮ। ਤਨ ਹੈ ਸੁਖੀ ਨ ਮੁਕੇ ਦੰਮ॥
ਇਸੀ ਤਰ੍ਹਾਂ ਨੂੰਹਾਂ ਨੇ ਕਿਹਾ। ਅੰਮਾਂ ਜਾਣਾ ਸਾਡਾ ਰਿਹਾ॥
ਜੇ ਘਰ ਵਿਚ ਹੈ ਸਭ ਕੁਛ ਸਾਡੇ।
ਪਾ ਰਹੀਆਂ ਸੁਖ ਆਇ ਤੁਸਾਡੇ॥
ਤਾਂ ਘਟਾ ਛਾਣੇ ਕੀ ਹੋਊ। ਸਗੋਂ ਇਜ਼ਤ ਅਪਨੀ ਖੋਊ॥
ਅਸੀਂ ਘਰਾਣੇ ਦੀਆਂ ਨੂਹਾਂ। ਚੰਗਾ ਨਹੀਂ ਕੱਛੀਏ ਜੂਹਾਂ॥
ਕੱਤੇ ਬਿਹਤੇ ਚਰਖਾ ਡਾਹੁ। ਬੁਰਾ ਤੀਮੀਆਂ ਨੂੰ ਹੈ ਰਾਹੁ॥
ਘਰ ਨੂੰ ਲਾਕੇ ਆਈਏ ਜੰਦੇ। ਜੇਹੜੇ ਲੱਗਨ ਸਾਨੂੰ ਮੰਦੇ॥
ਅਸੀਂ ਭਲਾ ਗੁੱਗੇ ਤੇ ਮਾਈ। ਕਿਆ ਲੈਣਾ ਹੈ ਵਾਂਗ ਸੁਦਾਈ॥
ਦੁਧ ਪੁੱਤ ਅਰ ਸਭ ਅਸਾਡੇ। ਕੋਈ ਕਮੀ ਨ ਹਈ ਤੁਸਾਡੇ॥
ਤਾਂ ਤੇ ਚੰਗੀ ਸੋਚੀ ਅੰਮਾ। ਛੁਟੇ ਕਰਨੋਂ ਕੰਮ ਨਕੰਮਾ॥
ਇਤਨਾ ਆਖ ਸਭੋ ਬਹਿ ਗਈਆਂ।
ਸਭ ਦੁਖਾਂ ਤੇ ਜੋ ਬਚ ਰਹੀਆਂ॥125॥

### *ਗੁਰ ਬਲਭ ਸਿੰਘ*

ਦੋਹਰਾ॥ ਇਹ ਮਾਈ ਤਾਂ ਬਹੁਤ ਸੀ ਸੁਘੜ ਘਰਾਣੇ ਦਾਰ॥
ਜਿਸ ਨੇ ਤੇਰੇ ਕਹਣ ਪਰ ਕਰ ਲੀਤਾ ਇਤਬਾਰ॥126॥
ਮੈਨੂੰ ਤਾਂ ਇਹ ਦਿਸਦਾ ਹੋਨ ਪੇਊ ਕੇ ਸਿੱਖ॥
ਅੰਸ ਜਿਨਾਂ ਦੀ ਹੇਠ ਤੇ ਭੌਂਦੀ ਪਈ ਨ ਭਿੱਖ॥127॥
ਅਰ ਨੂਹਾਂ ਭੀ ਜਾਪਦਾ ਹਨ ਸਿੰਘਾਂ ਸੰਤਾਨ॥
ਜਿਨਾਂ ਨ ਸੁਣਿਆ ਕੰਨ ਵਿਚ ਕੌਨ ਹੋਇ ਸੁਲਤਾਨ॥128॥
ਚੌਪਈ॥ ਇਹ ਉਪਕਾਰ ਤੁਸਾਂ ਜੋ ਕੀਤਾ।
ਜਗ ਅੰਦਰ ਭਾਰਾ ਜਸ ਲੀਤਾ॥
ਜਤ ਮਾਈਆਂ ਵਿਚ ਧਰਮ ਖਯਾਲ।
ਪੈ ਗਏ ਮੇਰੇ ਦੀਨ ਦਿਆਲ॥
ਫਿਰ ਤਾਂ ਸਿੱਧ ਮਨੋਰਥ ਹੋਏ। ਜਾਣੈ ਪੰਥ ਸਭੇ ਦੁਖ ਖੋਏ॥
ਪੂਹਲੇ ਸਿੱਖਯਾ ਦੇਵਨਹਾਰ। ਹੁੰਦੀ ਮਾਤਾ ਗੁਰ ਵਿਚਾਰ॥
ਚੰਗਾ ਮੰਦਾ ਜੋ ਸਿਖਲਾਵੇ। ਸੋਈ ਬੱਚਾ ਸਿਖਦਾ ਜਾਵੇ॥
ਜਿਸਤੇ ਦਿਲ ਵਿਚ ਕਰਦਾ ਵਾਸ।
ਇਹ ਉਪਦੇਸ਼ ਇਕ ਹੈ ਖਾਸ॥
ਤਾਂ ਤੇ ਜੇ ਮਾਈਆਂ ਨੇ ਮਿੱਤ। ਕੀਤਾ ਧਰਮ ਵਲ ਹੈ ਚਿਤ॥
ਤਾਂ ਬੱਚੇ ਸਿੰਘਾਂ ਦੇ ਸਾਰੇ। ਦੁੱਖੋਂ ਛੁਟ ਜਾਉਨਗੇ ਪਯਾਰੇ॥
ਪਰ ਇਹ ਤੇਰਾ ਹੈ ਉਪਕਾਰ। ਜੋ ਕੀਤਾ ਤੈਂ ਦੁਖ ਸਹਾਰ॥
ਹੁਣ ਇਤਨਾ ਹੀ ਹੈ ਪ੍ਰਸੰਗ। ਕੇ ਹੈ ਅਗੇ ਸੁਣਾਉ ਮੰਗ॥
ਜੇ ਹੈ ਤਾਂ ਫਿਰ ਕਹੋ ਬਨਾਇ।
ਜਿਸ ਤੇ ਮੇਰਾ ਮਨ ਸੁਖ ਪਾਇ॥129॥

## *ਸੈਲਾਨੀ ਖਾਲਸਾ*

ਦੋਹਰਾ॥ ਜੋ ਇਸ ਨਗ੍ਰ ਵਿਚ ਮੈਂ ਕੀਤਾ ਆ ਉਪਦੇਸ॥
ਉਸ ਨੂੰ ਸੁਨ ਕਰ ਬਹੁਤ ਨਰ ਬੈਠੇ ਤਿਆਗ ਕਲੇਸ॥130॥
ਚੌਪਈ॥ ਫਿਰ ਮੇਰੇ ਮਨ ਐਸੀ ਆਈ।
ਕਰੀਏ ਹੋਰ ਬਾਤ ਹੁਣ ਕਾਈ॥
ਇਹ ਗੁੱਗਾ ਜੋ ਹੈ ਇਕ ਪਾਜ। ਦੇਹੋ ਉਘਾੜ ਸਜਾ ਕੇ ਸਾਜ॥
ਜਿਸ ਪਰ ਮੈਂ ਅਰ ਰਹਿ ਬਿਬੇਕ।
ਮਨ ਵਿਚ ਧਾਰੀ ਅਪਨੇ ਟੇਕ॥
ਉਹ ਬਾਲਕ ਸੀ ਖਰਾ ਸਿਆਣਾ। ਭਾਵੇਂ ਉਮਰਾਂ ਵਿਚ ਇਆਣਾ॥
ਮਨ ਵਿਚ ਕੀਤੀ ਏਹ ਸਲਾਹ। ਗੁੱਗੇ ਦਾ ਵਢ ਦਈਏ ਫਾਹ॥
ਪੈਰ ਮਾਰਦੇ ਉਥੇ ਗਏ। ਜਿਥੇ ਲੋਕ ਇਕਠੇ ਭਏ॥
ਬਣੀ ਦੇਖ ਗੁੱਗੇ ਦੀ ਮਾੜੀ। ਭੈਠੇ ਲੋਗ ਸੇਵੀਆਂ ਚਾੜੀ॥
ਛੜੀਆਂ ਖੜੀਆਂ ਫੁੰਮਨ ਦਾਰ। ਮੋਰ ਛੰਡਾਂਦੇ ਨਾਲ ਸਵਾਰ॥
ਰੰਗ ਬਰੰਗੀ ਸੋਭਾ ਪਾਉਨ। ਅਪਨਾ ਚੰਗਾ ਰੂਪ ਦਖਾਉਨ॥
ਫਿਰ ਇਕ ਕੋਠੇ ਦੇ ਵਿਚਕਾਰ। ਬਣੀ ਕਬਰ ਸੀ ਨੁੱਕਰਦਾਰ॥
ਉਪਰ ਹਰਾ ਕਪੜਾ ਪਾਇਆ।
ਪਾਸ ਭਗਤ ਇਕ ਸਿੰਘ ਸਜਾਇਆ॥
ਲੋਹੇ ਦੀ ਖੂੰਡੀ ਸੀ ਹੱਥ। ਪਾਸ ਨਗ੍ਰਾਂ ਦੀ ਸੀ ਸੱਥ॥
ਇਕ ਛਾਂਟਾ ਲੋਹੇ ਦਾ ਧਰਿਆ।
ਨਾਲ ਚੂਹੜੀਆਂ ਦੇ ਸੀ ਭਰਿਆ॥
ਵਾਂਗ ਚੋਰ ਦੇ ਉਸਦੀ ਢਾਲ। ਖੇਡਨ ਭਗਤ ਓਸਦੇ ਨਾਲ॥
ਤਦ ਮੈਂ ਰੂਪ ਸਿੰਘ ਦੇ ਦੇਖ। ਜਾਣ ਗਿਆ ਫੁੱਟੇ ਇਸ ਲੇਖ॥
ਲੋਕ ਸੇਵੀਆਂ ਚਾੜਨ ਦਾਣੇ। ਸਮਝਨ ਪੀਰ ਆਪਣੇ ਭਾਣੇ॥
ਦੈਂਗੜ ਦੈਂਗੜ ਬਜਦੇ ਢੋਲ। ਗਲ ਨ ਸੁਣਦੀ ਖੜੀਏ ਕੋਲ॥
ਡਮਕ ਡਮਕ ਵਜਦੇ ਸਨ ਡੋਰੂ। ਗਾਉਨ ਚੂੜ੍ਹੇ ਪਾ ਕਰ ਘੋਰੂ॥
ਜੋ ਗੁੱਗੇ ਦੀ ਗੰਦੀ ਵਾਰ। ਭਾਈਆਂ ਨੂੰ ਸਾ ਦਿਤਾ ਮਾਰ॥
ਸੁਨ ਸੁਨ ਮੂਰਖ ਰਾਜ਼ੀ ਹੁੰਦੇ। ਪਏ ਚੜਾਉਨ ਸੇਹਰੇ ਗੁੰਦੇ॥
ਤਦ ਮੈਂ ਖੜ ਕੇ ਦੇਖਨ ਲੱਗਾ। ਮੱਥੇ ਸਿੰਘ ਤਦੋਂ ਇਕ ਲੱਗਾ॥
ਘੋੜੇ ਉਪਰ ਜਾ ਅਸਵਾਰ। ਨਾਲ ਆਦਮੀ ਤਿੰਨ ਕੁ ਚਾਰ॥
ਦੋ ਕੁੱਤੇ ਸੀ ਚੰਗੇ ਸੰਗ। ਅਕਲ ਵਲੋਂ ਸੀ ਲਗਾ ਰੰਗ॥
ਤਦ ਉਨ ਘੋੜਯੋਂ ਉੱਤਰ ਛੇਤੀ। ਜਿਕੁਰ ਦੇਖਨ ਅਇਆ ਖੇਤੀ॥
ਖੀਸੇ ਦੇ ਵਿਚ ਪਾ ਕੇ ਹੱਥ। ਦੇਖੇ ਬੈਠਾ ਜਿਸ ਨੂੰ ਸਥ॥
ਪੰਜ ਰੁਪਈਏ ਕਢੇ ਬਾਹਰ। ਮੁਖ ਤੇ ਆਖੇ ਪੀਰ ਹੇ ਜਾਹਰ॥
ਰਖੇ ਕਬਰ ਪਾਸ ਸਿਰ ਨਾਇਆ।
ਫਿਰ ਉਸ ਭਗਤ ਪੈਰ ਹੱਥ ਲਾਇਆ॥
ਦਿਤੀ ਭਗਤ ਤਦੋਂ ਤਿਸ ਥਾਪੀ। ਡਾਢੀ ਮਿੱਠੀ ਗਿਰਾ ਅਲਾਪੀ॥
ਤੇਰੇ ਮਨ ਦੀ ਇਛਾ ਜੋਇ। ਪੂਰੀ ਕਰੂ ਪੀਰ ਇਹ ਸੋਇ॥
ਸਿ ਪਰ ਉਸ ਸ੍ਰਦਾਰ ਸੁਨਾਈ। ਹੈ ਕ੍ਰਿਪਾ ਸਭ ਤੇਰੀ ਭਾਈ॥
ਤਦ ਮੈਂ ਦੇਖ ਅਚੰਭਾ ਹੋਇਆ।
ਸਿਖਾਂ ਦੀ ਕਿਸਮਤ ਪਰ ਰੋਇਆ॥
ਦੇਖੋ ਯਾਰੋ ਇਹ ਗੁਰ ਪੰਥ। ਸੁਣਦਾ ਮੂਲ ਨ ਗੁਰੂ ਗ੍ਰੰਥ॥
ਜਗਾ ਜਗਾ ਪਰ ਭਟਕਤ ਐਸੇ। ਭੁਖਾ ਕਾਗ ਕੁਰਗ ਪਰ ਜੈਸੇ॥
ਗੁੱਗਾ ਭਗਤ ਸਿੱਖ ਹੀ ਪਾਇਆ।
ਅਰ ਭੇਟਾ ਭੀ ਸਿਖ ਲਿਆਇਆ॥
ਦੋਨੋਂ ਗੁੱਗੇ ਨੇ ਵਸ ਕੀਤੇ। ਧਰਮ ਕਰਮ ਇਨ ਕੇ ਸਭ ਲੀਤੇ॥
ਪਰ ਮੈਂ ਚੁਪਕਾਰੀ ਸਾ ਰਿਹਾ। ਅਗੋਂ ਉਤਰ ਇਕ ਨ ਦਿਆ॥
ਜਦ ਉਹ ਬਾਹਰ ਆਇਆ ਆਪ। ਮੂਰਖਤਾਈ ਦਾ ਜੋ ਬਾਪ॥
ਬਿਬੇਕ ਸਿੰਘ ਤਦ ਕਹੀ ਪੁਕਾਰ। ਫਤੇ ਗੁਰੂ ਕੀ ਹੈ ਸਰਦਾਰ॥
ਸੁਣਕੇ ਅਗੋਂ ਕੁਝ ਨ ਕਿਹਾ। ਸਿਰ ਹਲਾਇਕੇ ਚੁਪਕਾ ਰਿਹਾ॥
ਜਿਸ ਪਰ ਫਿਰ ਲੜਕੇ ਨੇ ਕਿਹਾ। ਸਿੰਘਾ ਚੁਪ ਕਿਥਾਉਂ ਰਿਹਾ॥
ਆਓ ਇਕ ਮੈਂ ਸਿੰਘ ਦਿਖਾਵਾਂ। ਉਸਦੇ ਬਚਨ ਬਿਲਾਸ ਸੁਨਾਵਾਂ॥
ਤਦ ਤਿਸ ਕਹੀ ਨ ਫੁਰਸਤ ਮੈਨੂੰ।
ਡਾਢਾ ਕੰਮ ਕਹਾਂ ਕਯਾ ਤੈਨੂੰ॥
ਤਦ ਹਸ ਕੇ ਫਿਰ ਕਹੀ ਭੁਜੰਗੀ।
ਹੁਣ ਕਯੋਂ ਭਈ ਵਕਤ ਦੀ ਤੰਗੀ॥
ਇਤਨਾਂ ਸਮਾਂ ਲਿਆ ਜਦ ਪੀਰ। ਸਾਨੂੰ ਦਿੰਦਯਾ ਲਗੇ ਤੀਰ॥
ਜਿਸਨੂੰ ਸੁਨ ਕੇ ਆਖਨ ਲੱਗਾ। ਚਲ ਭਾਈ ਨਾ ਬੋਲ ਤੂੰ ਅਗਾ॥
ਤਦ ਉਹ ਮੇਰੇ ਪਾਸ ਲਿਆਇਆ।
ਜਿਸ ਨੂੰ ਮੈਂ ਫਿਰ ਇਹ ਸੁਨਾਇਆ॥
ਕਹੋ ਸਿੰਘ ਜੀਕਯਾ ਹੈ ਨਾਮ। ਅਰ ਹੈ ਕੌਨ ਆਪ ਦਾ ਗ੍ਰਾਮ॥
ਏਥੇ ਕਿਕਰ ਆਏ ਅਜ। ਮੇਲੇ ਦਾ ਸੀ ਮਿਲਯਾ ਪੱਜ॥131

*ਬਾਕੀ ਅਗਲੇ ਅੰਕ 'ਚ*

# ਸਾਕਾ ਸਰਹਿੰਦ–
# ਜਦੋਂ ਇਤਿਹਾਸ ਵੀ ਥਰਥਰਾਉਣ ਲਗਦਾ ਹੈ!

ਡਾ. ਹਰਚੰਦ ਸਿੰਘ ਸਰਹਿੰਦੀ

ਸਿੱਖ ਕੌਮ ਉਸ ਫ਼ੌਲਾਦ ਦੀ ਉਪਜ ਹੈ ਜਿਸ ਨੂੰ ਸੈਂਕੜੇ ਵਰ੍ਹੇਂ ਕੁਠਾਲੀ ਵਿੱਚ ਪਾ ਕੇ ਅਤੇ ਮਘਦੀ ਭੱਠੀ ਵਿੱਚ ਰੱਖ ਕੇ ਤਿਆਰ ਕੀਤਾ ਗਿਆ ਹੈ ਅਤੇ ਫਿਰ ਸਮੇਂ-ਸਮੇਂ ਸਿਰ ਇਸ ਦੀ ਸ਼ਕਤੀ ਤੇ ਸ਼ੁੱਧਤਾ ਨੂੰ ਪਰਖਿਆ ਗਿਆ ਹੈ- ਮੌਤ ਦਾ ਉਹ ਕਿਹੜਾ ਢੰਗ ਹੋਵੇਗਾ ਜੋ ਸਮੇਂ ਦੇ ਜਾਬਰ ਹੁਕਮਰਾਨਾਂ ਵੱਲੋਂ ਸਿੱਖਾਂ 'ਤੇ ਨਾ ਅਜ਼ਮਾਇਆ ਗਿਆ ਹੋਵੇ। ਇਸ ਤਰ੍ਹਾਂ ਸਿੱਖ ਇਤਿਹਾਸ ਵਿੱਚ ਸ਼ਹਾਦਤ ਦੀਆਂ ਉੱਪਰੋ ਥੱਲੀ ਵਾਪਰੀਆਂ ਘਟਨਾਵਾਂ ਨੇ ਭਾਰਤੀ ਕੌਮ ਰੂਪੀ ਜ਼ੰਗਾਲ ਲੱਗੇ ਲੋਹੇ ਨੂੰ ਫ਼ੌਲਾਦ ਵਿੱਚ ਬਦਲ ਕੇ ਬੇਹੱਦ ਸ਼ਕਤੀਸ਼ਾਲੀ ਬਣਾ ਦਿੱਤਾ। ਜਾਂ ਇਉਂ ਕਹਿ ਲਵੋ ਕਿ ਤੱਤੀਆਂ ਤਵੀਆਂ ਨੇ, ਉਬਲਦੀਆਂ ਦੇਗਾਂ ਨੇ, ਆਰਿਆਂ ਦਿਆਂ ਦੰਦਿਆਂ ਨੇ, ਚਰਖ਼ੜੀਆਂ ਦੀਆਂ ਹੁਲਾਰਿਆਂ ਨੇ, ਰੰਬੀਆਂ ਦਿਆਂ ਧਾਰਾਂ ਨੇ, ਸਰਹਿੰਦ ਦੀਆਂ ਨੀਹਾਂ ਨੇ, ਚਮਕੌਰ ਵਰਗੀਆਂ ਬੇਜੋੜ ਜੰਗਾਂ ਨੇ, ਭਖਦੇ ਜੋਏ ਲਾਲ ਗਰਮ ਜੰਬੂਰਾਂ ਨੇ ਅਤੇ ਕੱਟੜਵਾਦੀਆਂ ਵੱਲੋਂ ਸਮੇਂ-ਸਮੇਂ ਸਿਰ ਖੇਡੀ ਖ਼ੂਨ ਦੀ ਹੋਲੀ ਨੇ ਸਿੱਖਾਂ ਵਿੱਚ ਸਵੈਮਾਨਤਾ, ਬੀਰ ਰਸ, ਚੜ੍ਹਦੀ ਕਲਾ ਅਤੇ ਸੱਚ ਤੇ ਹੱਕ ਦਾ ਜਜ਼ਬਾ ਪੈਦਾ ਕੀਤਾ ਅਤੇ ਉਨ੍ਹਾਂ ਵਿੱਚ ਨਵੀਂ ਚੇਤਨਾ ਭਰ ਕੇ ਨਵ-ਜੀਵਨ ਬਖ਼ਸ਼ਿਆ, ਸਹੀ ਜੀਵਨ ਜਾਚ ਦੱਸੀ ਅਤੇ ਅਣਖ ਨਾਲ ਜਿਊਣਾ ਤੇ ਮਰਨਾ ਸਿਖਾਇਆ। ਇਸ ਤਰ੍ਹਾਂ ਪਿਛਲੇ ਤਿੰਨ ਸੌ ਸਾਲਾਂ ਦਾ ਸਿੱਖ ਇਤਿਹਾਸ ਲਹੂ ਨਾਲ ਲਥਪਥ ਹੈ, ਜਾਂ ਕਹਿ ਲਵੋ ਕਿ ਸਿੱਖਾਂ ਨੇ ਇਤਿਹਾਸ ਦੇ ਹਰ ਅੰਗ ਨੂੰ ਆਪਣੇ ਲਹੂ ਨਾਲ ਸ਼ਿੰਗਾਰਿਆ ਹੈ। ਸਾਕਾ ਸਰਹਿੰਦ ਇਸ ਸ਼ਿੰਗਾਰ ਦੀ ਲੜੀ ਦਾ ਸਭ ਤੋਂ ਵੱਧ ਕੀਮਤੀ ਮਣਕਾ ਹੈ।

ਜਿਸ ਕਿਸੇ ਨੇ ਵੀ ਸਿੱਖ ਇਤਿਹਾਸ ਨੂੰ ਗਹੁ ਨਾਲ ਪੜ੍ਹਿਆ, ਘੋਖਿਆ ਤੇ ਵਿਚਾਰਿਆ ਹੈ, ਉਹ ਇਸ ਤੱਥ ਤੋਂ ਬਾਖ਼ੂਬੀ ਵਾਕਿਫ਼ ਹੋਵੇਗਾ ਕਿ ਪਿਛਲੇ ਤਿੰਨ ਸੌ ਸਾਲਾਂ ਦੌਰਾਨ ਜ ਤਸੀਹੇ ਤੇ ਤਬਾਹੀ ਦੇ ਤੂਫ਼ਾਨ ਸਿੱਖਾਂ ਨੇ ਆਪਣੇ 'ਨੰਗੇ ਪਿੰਡੇ' 'ਤੇ ਹੰਢਾਏ ਹਨ ਉਨ੍ਹਾਂ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦਿਲ ਕੰਬਾਊ ਘਟਨਾ (ਸਾਕਾ ਸਰਹਿੰਦ) ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀ ਹੈ, ਕਿਉਂਕਿ ਇਸ ਘਟਨਾ ਨੇ ਸਿੱਖ ਸੋਚ ਤੇ ਫ਼ਲਸਫ਼ੇ ਨੂੰ ਨਵੀਆਂ-ਨਕੋਰ ਸੇਧਾਂ ਦਿੱਤੀਆਂ ਅਤੇ ਮੁਗ਼ਲਾਂ ਦੀ ਤਬਾਹੀ ਲਈ ਰਾਹ ਪੱਧਰਾ ਕੀਤਾ। ਇਤਿਹਾਸ ਗਵਾਹ ਹੈ ਕਿ ਸਾਕਾ ਸਰਹਿੰਦ ਦੀ ਕੁੱਖ ਵਿੱਚੋਂ ਇੱਕ ਉੱਦਮੀ, ਉਤਸ਼ਾਹੀ, ਸਿਦਕੀ ਤੇ ਆਤਮ-ਵਿਸ਼ਵਾਸੀ ਕੌਮ ਦਾ ਜਨਮ ਹੋਇਆ, ਜਾਂ ਇਉਂ ਕਹਿ ਲਵੋ ਕਿ ਸ਼ਹਾਦਤ ਦੀ ਇਸ ਅਦੁੱਤੀ ਘਟਨਾ ਨੇ ਕੌਮ ਦੀਆਂ ਰਗਾਂ ਵਿੱਚ ਬਾਰੂਦੀ ਸ਼ਕਤੀ ਦਾ ਸੰਚਾਰ ਕੀਤਾ ਅਤੇ ਦੇਸ਼ ਦੀ ਤਕਦੀਰ ਤੇ ਤਸਵੀਰ ਨੂੰ ਬਦਲਣ ਵਿੱਚ ਅਹਿਮ ਭੂਮਿਕਾ ਨਿਭਾਈ ਹੈ। ਇਹ ਸਾਕਾ ਸਰਹਿੰਦ ਦੀ ਹੀ ਦੇਣ ਹੈ ਕਿ ਜਦੋਂ ਵੀ ਸਿੱਖ ਕੌਮ ਦੇ ਸਿਰ 'ਤੇ ਮੁਸੀਬਤਾਂ ਦੇ ਝੱਖੜ ਝੁੱਲੇ, ਕਾਲੀਆਂ-ਬੋਲੀਆਂ ਹਨ੍ਹੇਰੀਆਂ ਦੇ ਝਾਂਜੇ ਵਗੇ, ਕਹਿਰ ਬਰਸਾਉਂਦੀਆਂ ਅਸਮਾਨੀ ਬਿਜਲੀਆਂ ਡਿੱਗੀਆਂ ਅਤੇ ਧਾਰਮਿਕ ਕੱਟੜਵਾਦ ਨੇ ਮੌਤ ਦਾ ਨੰਗਾ ਨਾਚ ਨੱਚਿਆ ਤਾਂ ਸਿੱਖ ਕੌਮ ਦਾ ਚਿਹਰਾ ਸਾਬਤ ਸੂਰਤ ਅਤੇ ਪਿੰਡਾ ਪਹਿਲਾਂ ਨਾਲੋਂ ਵੀ ਵੱਧ ਨਿੱਖਰ ਕੇ ਸਾਹਮਣੇ ਆਇਆ। ਗੱਲ ਕੀ, ਸਾਹਿਬਜ਼ਾਦਿਆਂ ਤੋਂ ਠਰਮ੍ਹੇ ਤੋਂ ਕੰਮ ਲੈਂਦਿਆਂ, ਲੰਮੀ ਲੜਾਈ ਲੜਨ ਦੀ ਜਾਂਚ ਸਿਖਾਈ ਅਤੇ "ਨਿਸਚੈ ਕਰ ਅਪਨੀ ਜੀਤ ਕਰੋ" ਦਾ ਸਬਕ ਕੰਠ ਕਰਵਾਇਆ। ਤੁਸੀਂ ਵੇਖੋਗੇ ਕਿ ਸਾਕਾ ਸਰਹਿੰਦ ਤੋਂ ਥੋੜ੍ਹੇ ਅਰਸੇ ਬਾਅਦ ਹੀ ਜਦੋਂ ਸਿੱਖ ਹੱਥਾਂ ਵਿੱਚ ਸ਼ਮਸ਼ੀਰ ਲੈ ਕੇ ਮੈਦਾਨ ਵਿੱਚ ਨਿੱਤਰੇ ਤਾਂ ਤਖ਼ਤਾਂ ਤੇ ਤਾਜਾਂ ਨੇ ਉਨ੍ਹਾਂ ਨੂੰ ਪ੍ਰਣਾਮ ਕੀਤਾ। ਸ਼ੇਰ

ਆਓ! ਇਤਿਹਾਸ ਦੀਆਂ ਗਲੀਆਂ ਵਿੱਚ ਘੁੰਮਦਿਆਂ ਅਤੇ ਇਤਿਹਾਸਕ ਦਸਤਾਵੇਜ਼ਾਂ ਦੇ ਅੰਗ-ਸੰਗ ਤੁਰਦਿਆਂ, ਸਾਕਾ

ਸਰਹਿੰਦ ਦੇ ਵੱਖ-ਵੱਖ ਪਹਿਲੂਆਂ 'ਤੇ ਝਾਤ ਮਾਰਦਿਆਂ, ਉਸ ਸਥਾਨ 'ਤੇ ਪਹੁੰਚੀਏ ਜਿਥੇ ਬਾਬਾ ਬੰਦਾ ਸਿੰਘ ਬਹਾਦਰ, ਸਾਕਾ ਸਰਹਿੰਦ ਦੇ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖ਼ਾਂ ਨੂੰ ਮੌਤ ਦੇ ਘਾਟ ਉਤਾਰ ਕੇ ਸਿੱਖ ਰਾਜ ਦਾ ਨੀਂਹ-ਪੱਥਰ ਗੱਡਦਾ ਹੈ, ਯਾਨੀ ਨਵੇਂ ਇਤਿਹਾਸ ਦੀ ਸਿਰਜਣਾ ਕਰਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫ਼ਤਹਿ ਸਿੰਘ (7 ਸਾਲ) ਨੂੰ ਸਰਹਿੰਦ ਵਿਖੇ ਦੀਵਾਰ ਵਿਚ ਚਿਣਵਾ ਕੇ ਸ਼ਹੀਦ ਕਰਨ ਦੀ ਮੰਦਭਾਗੀ ਘਟਨਾ, ਮੁਗ਼ਲ ਹਕੂਮਤ ਵੱਲੋਂ ਤਾਕਤ ਦੇ ਨਸ਼ੇ ਵਿੱਚ ਕੀਤੀ ਇਕ ਅਜਿਹੀ ਬੱਜਰ ਗ਼ਲਤੀ ਸੀ, ਜਿਸ ਦੀ ਮਿਸਾਲ ਦੁਨੀਆਂ ਦੇ ਇਤਿਹਾਸ ਵਿੱਚ ਮਿਲਣੀ ਔਖੀ ਹੈ। ਜੇਮਜ਼ ਬ੍ਰਾਊਨ ਲਿਖਦਾ ਹੈ ਕਿ "ਨਵੇਂ ਧਾਰਮਿਕ ਅਸੂਲਾਂ ਦਾ ਪ੍ਰਚਾਰ ਕਰਨ ਵਾਲਿਆਂ ਉੱਤੇ ਢਾਹੇ ਜ਼ੁਲਮਾਂ ਦੀਆਂ ਸਾਰੀਆਂ ਮਿਸਾਲਾਂ ਵਿੱਚੋਂ ਇਹ (ਸਾਕਾ ਸਰਹਿੰਦ) ਸਭ ਤੋਂ ਜਿਆਦਾ ਕਠੋਰ ਉਪੱਦਰ ਅਤੇ ਨਿਰਦਈ ਅੱਤਿਆਚਾਰ ਹੈ। ਨਿਰਬਲ ਅਤੇ ਨਿਹੱਥੀਆਂ ਇਸਤਰੀਆਂ ਅਤੇ ਬੱਚੇ ਆਮ ਤੌਰ 'ਤੇ ਧਾਰਮਿਕ ਕਰੋਧ ਤੋਂ ਬਚੇ ਰਹਿੰਦੇ ਹਨ। ਇਸ ਲਈ ਇਹ ਕੋਈ ਹੈਰਾਨੀ ਦੀ ਗੱਲ ਨਹੀਂ ਜੇਕਰ ਇਸ ਘਟਨਾ ਪ੍ਰਤੀ ਸਿੱਖਾਂ ਦਾ ਗੁੱਸਾ ਵੀ ਇਤਨਾ ਹੀ ਸਖ਼ਤ ਸੀ।" ਜੇਮਜ਼ ਬ੍ਰਾਊਨ ਨੇ ਇਸ ਘਟਨਾ ਪ੍ਰਤੀ ਸਿੱਖਾਂ ਦੀ ਲੀਰੋ-ਲੀਰ ਹੋਈ ਮਾਨਸਿਕਤਾ ਦਾ ਸਹੀ ਵਿਸ਼ਲੇਸ਼ਣ ਕੀਤਾ ਹੈ। ਇਸ ਤਰ੍ਹਾਂ ਸੁਭਾਵਿਕ ਹੀ ਸੀ ਕਿ ਸ਼ਹਾਦਤ ਦੀ ਇਸ ਘਟਨਾ ਦੇ ਤਿੱਖੇ ਪ੍ਰਤੀਕਰਮ ਵਜੋਂ ਸਿੱਖਾਂ ਦੇ ਮਨਾਂ ਅੰਦਰ ਸਮੇਂ ਦੀ ਹਕੂਮਤ ਵਿਰੁੱਧ ਗੁਸੇ ਤੇ ਨਫ਼ਰਤ ਦੀ ਅੱਗ ਭੜਕ ਉੱਠੀ ਅਤੇ ਸਿੱਖਾਂ ਦੇ ਸੰਘਰਸ਼ ਨੇ ਇੱਕ ਕ੍ਰਾਂਤੀਕਾਰੀ ਲਹਿਰ ਅਤੇ ਜ਼ੁਲਮ ਵਿਰੁੱਧ ਉੱਠੇ ਇਨਕਲਾਬ ਦਾ ਰੂਪ ਧਾਰਨ ਕਰ ਲਿਆ। ਇਸ ਘਟਨਾ ਨੇ ਸਿੱਖ ਮਨਾਂ 'ਤੇ ਉੱਕਰੇ ਗੂੜ੍ਹੇ ਜ਼ਖ਼ਮਾਂ ਦੀ ਚੀਸ ਨੂੰ ਅੱਜ ਵੀ ਸਜਿਹੇ ਹੀ ਮਹਿਸੂਸ ਕੀਤਾ ਜਾ ਸਕਦਾ ਹੈ। ਇਹੋ ਕਾਰਨ ਹੈ ਕਿ ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇੱਕ ਲਹੂ-ਭਿੱਜਿਆ ਕਾਂਡ ਸਾਡੇ ਜ਼ਿਹਨ ਵਿੱਚ ਉੱਭਰ ਆਉਂਦਾ ਹੈ, ਯਾਨੀ ਸਰਹਿੰਦ ਦੀ 'ਖ਼ੂਨੀ ਦੀਵਾਰ' ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ। ਫਿਰ ਇਸ ਦੁਖਾਂਤ ਤੋਂ ਉਪਜਿਆ ਦਰਦ, ਜੋ ਹਰ ਪੰਜਾਬੀ ਨੂੰ ਪੀੜ੍ਹੀ-ਦਰ-ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਹਾਉਕਾ ਬਣਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਦਰਅਸਲ ਇਸ ਅੱਤਿਆਚਾਰ ਪ੍ਰਤੀ ਗੁੱਸੇ ਤੇ ਨਫਰਤ ਦੀ ਲਾਟ ਜੀਵਨ ਭਰ ਹਰ ਸਿੱਖ ਦੇ ਸੀਨੇ ਵਿੱਚ ਬਲਦੀ ਰਹਿੰਦੀ ਹੈ। ਸ਼ਾਇਦ ਸਿੱਖ ਹਿਰਦਿਆਂ ਅੰਦਰ ਨਿਰੰਤਰ ਬਲਦੀ ਇਸ ਲਾਟ ਸਦਕਾ ਹੀ ਸਿੱਖ ਇਤਿਹਾਸ ਅਣਮਨੁੱਖੀ ਕਾਰੇ ਕਰਨ ਵਾਲਿਆਂ ਨੂੰ ਕਦੇ ਨਹੀਂ ਬਖਸ਼ਦਾ। ਖ਼ੈਰ।

ਆਓ! ਸਾਕਾ ਸਰਹਿੰਦ ਅਤੇ ਇਸ ਨਾਲ ਜੁੜੀਆਂ ਮਹੱਤਵਪੂਰਨ ਘਟਨਾਵਾਂ ਨੂੰ ਇੱਕ ਸਿਲਸਿਲੇਵਾਰ ਢੰਗ ਨਾਲ ਵਿਚਾਰੀਏ। ਸਾਕਾ ਸਰਹਿੰਦ ਦੀ ਲੜੀ, ਗੁਰੂ ਗੋਬਿੰਦ ਸਿੰਘ ਵੱਲੋਂ ਆਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਨ ਨਾਲ ਸ਼ੁਰੂ ਹੁੰਦੀ ਹੈ। ਗੁਰੂ ਸਾਹਿਬ ਨੇ 21 ਦਸੰਬਰ 1704 ਈ. ਨੂੰ ਆਪਣੇ ਪਰਿਵਾਰ ਅਤੇ ਲਗਪਗ 1500 ਸਿੱਖਾਂ ਸਮੇਤ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰਕੇ ਰੋਪੜ ਵੱਲ ਕੂਚ ਕਰ ਦਿੱਤਾ। ਸਰਸਾ ਨਦੀ ਦੇ ਕੰਢੇ 'ਤੇ ਮੁਗ਼ਲ ਤੇ ਪਹਾੜੀ ਰਾਜਿਆਂ ਦੀਆਂ ਫ਼ੌਜਾਂ ਨਾਲ ਘਮਸਾਨ ਦਾ ਯੁੱਧ ਹੋਇਆ। ਇਸ ਮੌਕੇ ਮਾਤਾ ਗੁਜਰੀ (ਗੁਰੂ ਸਾਹਿਬ ਦੇ ਮਾਤਾ ਜੀ) ਅਤੇ ਦੋ ਛੋਟੇ ਸਾਹਿਬਜ਼ਾਦੇ ਬਾਬਾ ਜ਼ੋਰਾਵਰ ਸਿੰਘ (9 ਸਾਲ) ਅਤੇ ਬਾਬਾ ਫ਼ਤਹਿ ਸਿੰਘ (7 ਸਾਲ) ਵਹੀਰ ਨਾਲੋਂ ਨਿਖੜ ਜਾਂਦੇ ਹਨ। ਗੁਰੂ ਘਰ ਦਾ ਰਸੋਈਆ ਗੰਗੂ ਬ੍ਰਾਹਮਣ ਉਨ੍ਹਾਂ ਨੂੰ ਆਪਣੇ ਪਿੰਡ ਸਹੇੜੀ (ਨੇੜੇ ਮੋਰਿੰਡਾ) ਵਿਖੇ ਆਪਣੇ ਘਰ ਲੈ ਗਿਆ। ਇਥੋਂ ਮੋਰਿੰਡੇ ਦਾ ਕੋਤਵਾਲ, ਮਾਤਾ ਗੁਜਰੀ ਅਤੇ ਦੋਵੇਂ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਕੇ 23 ਦਸੰਬਰ 1704 ਨੂੰ ਸਰਹਿੰਦ ਦੇ ਸੂਬੇਦਾਰ, ਵਜ਼ੀਰ ਖ਼ਾਂ ਦੇ ਹਵਾਲੇ ਕਰ ਦਿੰਦਾ ਹੈ। ਇਨ੍ਹਾਂ ਤਿੰਨਾਂ ਸ਼ਾਹੀ ਕੈਦੀਆਂ ਨੂੰ ਅਗਲੀ ਕਾਰਵਾਈ ਤੱਕ ਠੰਢੇ ਬੁਰਜ ਵਿੱਚ ਨਜ਼ਰਬੰਦ ਕਰ ਦਿੱਤਾ ਗਿਆ।

24 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਸੂਬੇਦਾਰ ਵਜ਼ੀਰ ਖ਼ਾਂ ਦੀ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਸੂਬੇਦਾਰ ਨੇ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਅਤੇ ਸ਼ਾਹੀ ਠਾਠ-ਬਾਠ ਦੀ ਜ਼ਿੰਦਗੀ ਬਤੀਤ ਕਰਨ ਦੀ ਪੇਸ਼ਕਸ਼ ਕੀਤੀ। ਪਰ ਸਾਹਿਬਜ਼ਾਦਿਆਂ ਨੇ ਇਸ ਪੇਸ਼ਕਸ਼ ਨੂੰ ਠੁਕਰਾ ਦਿੱਤਾ।

25 ਦਸੰਬਰ ਨੂੰ ਸਾਹਿਬਜ਼ਾਦਿਆਂ ਨੂੰ ਮੁੜ ਕਚਹਿਰੀ ਵਿੱਚ ਪੇਸ਼ ਕੀਤਾ ਗਿਆ। ਫਿਰ ਇਸਲਾਮ ਕਬੂਲ ਕਰਨ ਲਈ ਕਿਹਾ ਗਿਆ। ਪਰ ਸਾਹਿਬਜ਼ਾਦਿਆਂ ਨੇ ਸਪੱਸ਼ਟ ਸ਼ਬਦਾਂ ਵਿੱਚ

ਆਪਣਾ ਫ਼ੈਸਲਾ ਸੁਣਾਉਂਦਿਆਂ ਕਿਹਾ ਕਿ ਉਹ ਆਪਣੇ ਧਰਮ ਨੂੰ ਆਪਣੀ ਜਾਨ ਦੀ ਨਕਦੀ ਨਾਲ ਨਹੀਂ ਵੇਚਣਾ ਚਾਹੁੰਦੇ। ਕੋਈ ਵਾਹ ਨਾ ਚਲਦੀ ਵੇਖ ਕੇ ਸੂਬੇਦਾਰ ਨੇ ਸਾਹਿਬਜ਼ਾਦਿਆ ਨੂੰ ਜ਼ਿੰਦਾ ਦੀਵਾਰ ਵਿੱਚ ਚਿਣਵਾ ਕੇ ਸ਼ਹੀਦ ਕਰਨ ਦਾ ਮੰਦਭਾਗੀ ਫ਼ੈਸਲਾ ਆਖਰ ਦੇ ਹੀ ਦਿੱਤਾ (ਅਤੇ ਨਾਲ ਹੀ ਆਪਣੀ ਮੌਤ ਦੇ ਵਰੰਟਾਂ 'ਤੇ ਵੀ ਹਸਤਾਖ਼ਰ ਕਰ ਦਿੱਤੇ) ਮਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖ਼ਾਂ ਨੇ ਇਸ ਫ਼ੈਸਲੇ 'ਤੇ ਅਸਹਿਮਤੀ ਪ੍ਰਗਟ ਕਰਦਿਆਂ ਹਾਅ ਦਾ ਨਾਅਰਾ ਮਾਰਿਆ ਜਿਸ ਲਈ ਸਿੱਖ ਉਸ ਦੇ ਸਦਾ ਰਿਣੀ ਰਹਿਣਗੇ।

ਅੰਤ ਉਹ ਕੁਲਹਿਣੀ ਘੜੀ ਆਣ ਪਹੁੰਚੀ ਜਿਸ ਬਾਰੇ ਕਿਸੇ ਉਰਦੂ ਸ਼ਾਇਰ ਦੀ ਜ਼ੁਬਾਨੀ ਕਿਹਾ ਜਾ ਸਕਦਾ ਹੈ:-

"ਯਹ ਦੌਰ ਭੀ ਦੇਖਾ ਹੈ, ਤਾਰੀਖ਼ ਕੀ ਨਜ਼ਰੋਂ ਨੇ,
ਲਮਹੋਂ ਨੇ ਖਤਾ ਕੀ ਥੀ, ਸਦੀਓਂ ਨੇ ਸਜ਼ਾ ਪਾਈ।"

ਮਾਸੂਮ ਜਿੰਦਾ ਨੂੰ ਕੰਧਾਂ ਵਿੱਚ ਚਿਣਵਾਇਆ ਜਾਣ ਲੱਗਾ। ਜਦੋਂ ਕੰਧ ਛਾਤੀ ਤੱਕ ਅੱਪੜ ਗਈ ਤਾਂ ਆਰਜ਼ੀ ਢਾਂਚਾ ਧੜੱਮ ਡਿੱਗ ਪਿਆ ਅਤੇ ਸਾਹਿਬਜ਼ਾਦਿਆਂ ਨੂੰ ਇਟਾਂ ਵਿੱਚੋਂ ਬੇਹੋਸ਼ੀ ਦੀ ਹਾਲਤ ਵਿੱਚ ਬਾਹਰ ਕੱਢਿਆ ਗਿਆ। ਪ੍ਰਸਿੱਧ ਵਿਦਵਾਨ ਤੇ ਖੋਜੀ ਪ੍ਰੋ. ਹਰਬੰਸ ਸਿੰਘ ਆਪਣੀ ਪੁਸਤਕ "ਗੁਰੂ ਗੋਬਿੰਦ ਸਿੰਘ" ਦੇ ਪੰਨਾ 121 ਉਤੇ ਲਿਖਦਾ ਹੈ ਕਿ "ਇਸ ਬੇਹੋਸ਼ੀ ਦੀ ਹਾਲਤ ਵਿੱਚ ਸਾਹਿਬਜ਼ਾਦਿਆਂ ਨੂੰ ਵਾਪਿਸ ਜੇਲ੍ਹ ਵਿੱਚ ਲੈ ਜਾਇਆ ਗਿਆ, ਜਿਥੇ ਕੁਝ ਸਮੇਂ ਬਾਅਦ ਉਹ ਹੋਸ਼ ਵਿੱਚ ਆ ਗਏ।"

26 ਦਸੰਬਰ ਨੂੰ ਚੁੱਪ ਵਰਤੀ ਰਹੀ।

27 ਦਸੰਬਰ ਨੂੰ ਤੀਜੀ ਤੇ ਅੰਤਮ ਪੇਸ਼ੀ ਵੇਲੇ ਵੀ ਇਸਲਾਮ ਕਬੂਲ ਕਰਨ ਦੀ ਉਹੋ ਰਟ ਦਹੁਰਾਈ ਗਈ, ਪਰ ਸਾਹਿਬਜ਼ਾਦੇ ਸ਼ਾਤ ਤੇ ਅਡੋਲ ਰਹੇ। ਅੰਤ ਸੂਬੇਦਾਰ ਨੇ ਆਪਣੀ ਹਾਰ ਕਬੂਲ ਕਰਦਿਆਂ ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰਨ ਦਾ ਹੁਕਮ ਦੇ ਦਿੱਤਾ। ਸਮਾਣੇ ਦੇ ਜੱਲਾਦਾਂ, ਸਾਸ਼ਲ ਬੇਗ ਤੇ ਬਾਸ਼ਲ ਬੇਗ ਨੇ ਉਮਰ ਦੇ ਲਿਹਾਜ਼ ਨਾਲ ਵਾਰੀ-ਵਾਰੀ ਸਾਹਿਬਜ਼ਾਦਿਆਂ ਦੇ ਸਿਰ ਧੜ ਨਾਲੋਂ ਵੱਖ ਕਰ ਦਿੱਤੇ (ਅਤੇ ਨਾਲ ਹੀ ਮੁਗ਼ਲ ਹਕੂਮਤ ਦੀਆਂ ਜੜ੍ਹਾਂ 'ਤੇ ਦੋ ਮਾਰੂ ਟੱਕ ਵੀ ਮਾਰ ਦਿੱਤੇ।) ਇਹੋ ਤੱਥ ਪ੍ਰੋ hrbMs isMG dy SbdW ivc They (Sahizadas) were slain in the order of their ages by the swords of a ghilzai executioner. ਬਹੁ-ਸੰਮਤੀ ਇਤਿਹਾਸਕਾਰ ਉਕਤ ਤੱਥ ਦੀ ਪੁਸ਼ਟੀ ਕਰਦੇ ਹਨ। ਸਿੱਖ ਪੰਥ ਦਾ ਮਹਾਨ ਵਿਦਵਾਨ ਰਤਨ ਸਿੰਘ ਭੰਗੂ, 'ਪ੍ਰਾਚੀਨ ਪੰਥ ਪ੍ਰਕਾਸ਼' ਵਿੱਚ ਲਿਖਦਾ ਹੈ:-

"ਦੈ ਗੋਡੇ ਹੇਠ, ਕਰ ਜ਼ਿਬਹ ਡਾਰੋ॥
ਤੜਫ ਤੜਫ ਗਈ ਜਿੰਦ ਉਡਾਇ॥

('ਜ਼ਿਬਹ' ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਛੁਰੀ ਨਾਲ ਹਲਾਲ ਕਰਨਾ) ਮੁੱਕਦੀ ਗੱਲ ਸਾਹਿਬਜ਼ਾਦਿਆਂ ਨੂੰ ਕਿਸੇ ਤੇਜ਼ ਧਾਰ ਹਥਿਆਰ ਨਾਲ ਸ਼ਹੀਦ ਕੀਤਾ ਗਿਆ। ਸੋ ਇਹ ਧਾਰਨਾ ਬੇਬੁਨਿਆਦ ਹੈ ਕਿ ਸਾਹਿਬਜ਼ਾਦੇ ਦੀਵਾਰ ਵਿੱਚ ਚਿਣਵਾਏ ਜਾਣ ਦੇ ਸਿੱਟੇ ਵਜੋਂ ਦਮ ਘੁਟਣ ਕਾਰਨ ਸ਼ਹੀਦ ਹੋ ਗਏ ਸਨ।

ਮਾਤਾ ਗੁਜਰੀ ਬਿਰਧ ਅਵਸਥਾ ਕਾਰਨ ਇਹ ਸਦਮਾ ਨਾ ਸਹਾਰਦੇ ਹੋਏ ਬੇਹੋਸ਼ ਹੋ ਗਏ ਅਤੇ ਮੁੜ ਹੋਸ਼ ਵਿੱਚ ਨਾ ਆਏ। ਗੁਰੂ ਘਰ ਦੇ ਉਪਾਸ਼ਕ ਦੀਵਾਨ ਟੋਡਰ ਮੱਲ ਨੇ ਇਨ੍ਹਾਂ ਸ਼ਹੀਦਾਂ ਦੀਆਂ ਦੇਹਾਂ ਦਾ ਅੰਤਮ ਸੰਸਕਾਰ ਕਰਨ ਦਾ ਪ੍ਰਬੰਧ ਕੀਤਾ।

***ਨਵੇਂ ਇਤਿਹਾਸ ਦੀ ਸਿਰਜਣਾ:-***

ਇਹ ਸਾਕਾ ਸਰਹਿੰਦ ਦਾ ਹੀ ਪ੍ਰਤੀਕਰਮ ਸੀ ਕਿ ਬਾਬਾ ਬੰਦਾ ਸਿੰਘ ਬਹਾਦਰ ਆਪਣੀ ਸ਼ਾਂਤੀ ਮੱਠ ਨੂੰ ਅਲਵਿਦਾ ਆਖ, ਦੋਸ਼ੀਆਂ ਨੂੰ ਉਨ੍ਹਾਂ ਦੇ ਪਾਪਾਂ ਦੀ ਸਜ਼ਾ ਦੇਣ ਲਈ ਪੰਜਾਬ ਦੇ ਇਤਿਹਾਸਕ ਰੰਗ-ਮੰਚ 'ਤੇ ਅਚਾਨਕ ਇਕ ਨਾਇਕ ਦੇ ਤੌਰ 'ਤੇ ਉੱਭਰ ਕੇ ਸਾਹਮਣੇ ਆਇਆ। ਜਿੱਤਾਂ ਦੇ ਇੱਕ ਲਮੇਂ ਸਿਲਸਿਲੇ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਨੇ ਸਿਤਮਾਂ ਦੀ ਨਗਰੀ ਸਰਹਿੰਦ ਵੱਲ ਵਾਗਾਂ ਮੋੜੀਆਂ। 12 ਮਈ 1710 ਨੂੰ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿੱਚ ਇੱਕ ਫ਼ੈਸਲਾਕੁੰਨ ਯੁੱਧ ਹੋਇਆ। ਇਸ ਯੁੱਧ ਵਿੱਚ ਸਾਕਾ ਸਰਹਿੰਦ ਦਾ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖ਼ਾਂ ਮਾਰਿਆ ਗਿਆ ਅਤੇ ਮੈਦਾਨ ਸਿੱਖਾਂ ਦੇ ਹੱਥ ਆਇਆ। 14 ਮਈ 1710 ਨੂੰ ਸਿੱਖ ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿੱਚ ਦਾਖਲ ਹੋਏ।

ਇਸ ਜਿੱਤ ਤੋਂ ਬਾਅਦ ਸਿੱਖਾਂ ਨੇ ਪਿੱਛੇ ਮੁੜ ਕੇ ਨਹੀਂ ਵੇਖਿਆ। ਇਸੇ ਚੜ੍ਹਤ ਦੌਰਾਨ ਬੰਦਾ ਬਹਾਦਰ ਨੇ ਸੁਤੰਤਰ ਸਿੱਖ

ਰਾਜ ਦੀ ਘੋਸ਼ਣਾ ਕਰ ਦਿੱਤੀ। ਲੋਹਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਅਤੇ ਇੱਥੋਂ ਹੀ ਗੁਰੂ ਸਾਹਿਬਾਨ ਦੇ ਨਾਂ 'ਤੇ ਸਿੱਕਾ ਜਾਰੀ ਕੀਤਾ। ਇਸ ਤਰ੍ਹਾਂ ਇਕ ਬਚੂੰਗੜੀ ਕੌਮ ਨੇ ਅਚਾਨਕ ਕੱਦ ਕੱਢਿਆ ਅਤੇ ਭਾਰਤ ਦੇ ਨਕਸ਼ੇ ਤੇ ਪਹਿਲੀ ਵੇਰ ਇੱਕ ਰਾਜਸੀ ਤਾਕਤ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ। ਜ਼ਾਹਿਰ ਹੈ, ਸਰਹਿੰਦ ਦੀ 'ਖੂਨੀ ਦੀਵਾਰ' ਸਿੱਖ ਰਾਜ ਦਾ ਨੀਂਹ-ਪੱਥਰ ਸਾਬਤ ਹੋਈ। ਗੱਲ ਨੂੰ ਸਮੇਟਦਿਆਂ, ਜ਼ਰਾ ਧਿਆਨ ਦੇਣਾ। ਇਹ ਸਾਕਾ ਸਰਹਿੰਦ ਦੇ ਤਿੱਖੇ ਪ੍ਰਤੀਕਰਮ ਵਜੋਂ ਹੀ ਸੰਭਵ ਹੋ ਸਕਿਆ ਕਿ ਸਿੱਖਾਂ ਨੇ ਸਦੀਆਂ ਦੀ ਗ਼ੁਲਾਮੀ ਤੋਂ ਬਾਅਦ ਮੁਗ਼ਲਾਂ 'ਤੇ ਜਿੱਤ ਪਰਾਪਤ ਕਰਕੇ ਗਜ਼ਨਵੀ, ਤੈਮੂਰ ਤੇ ਬਾਬਰ ਦੇ ਖ਼ਾਨਦਾਨਾਂ ਵਿੱਚੋਂ ਅਖਵਾਉਣ ਵਾਲਿਆਂ ਦੀ ਆਨ ਤੇ ਸ਼ਾਨ ਨੂੰ ਮਿੱਟੀ ਵਿੱਚ ਮਿਲਾ ਕੇ ਰੱਖ ਦਿੱਤਾ।

ਸੋ ਸਾਕਾ ਸਰਹਿੰਦ ਸਾਡਾ ਗੌਰਵਮਈ ਵਿਰਸਾ ਹੈ। ਆਪਣੇ ਇਸ ਸ਼ਾਨਾਮੱਤੇ ਇਤਿਹਾਸ ਨੂੰ ਯਾਦ ਰੱਖਣਾ ਸਾਡਾ ਫਰਜ਼ ਬਣਦਾ ਹੈ। ਉਂਝ ਵੀ 'ਤੁਹਾਡੇ ਅੰਗ-ਸੰਗ ਤੁਹਾਡੇ ਸ਼ਹੀਦ ਤੁਹਾਥੋਂ ਕੋਈ ਆਸ ਰੱਖਦੇ ਹਨ'- ਪਾਸ਼।

ਦੇਸ਼ ਤੇ ਕੌਮ 'ਤੇ ਕੁਰਬਾਨ ਹੋਣ ਵਾਲੇ ਬਾਲ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਅੱਜ ਲੱਖਾਂ ਦੀ ਗਿਣਤੀ ਵਿੱਚ ਸੰਗਤਾਂ ਜੁੜਦੀਆਂ ਹਨ ਅਤੇ ਸ਼ਹਾਦਤ ਦੀ ਸਰ-ਜ਼ਮੀਨ ਫਤਹਿਗੜ੍ਹ ਸਾਹਿਬ ਦੀ ਲਹੂ-ਭਿੱਜੀ ਧਰਤੀ ਨੂੰ ਮਸਤਕ 'ਤੇ ਲਗਾ ਕੇ ਆਪਣੇ ਧੰਨ ਭਾਗ ਸਮਝਦੀਆਂ ਹਨ।

ਆਓ ਆਪਾਂ ਵੀ ਇਸ ਪਵਿੱਤਰ ਦਿਹਾੜੇ 'ਤੇ ਛੋਟੇ ਲੋਹ ਪੁਰਸ਼ ਸਾਹਿਬਜ਼ਾਦਿਆਂ ਨੂੰ ਸਦਾ ਆਪਣੇ ਹਿਰਦੇ ਵਿੱਚ ਵਸਾਈ ਰੱਖਣ ਦਾ ਪ੍ਰਣ ਲਈਏ। ਬੱਸ, ਇਹੋ ਇਨ੍ਹਾਂ 'ਨੰਨ੍ਹੇ ਸ਼ਹੀਦਾਂ' ਨੂੰ ਸਾਡੀ ਸੱਚੀ ਸ਼ਰਧਾਂਜਲੀ ਹੋਵੇਗੀ।

••••

9217845812

# ਹੱਡ ਬੀਤੀਆਂ
# ਕੁੱਝ ਜੱਗ ਬੀਤੀਆਂ

ਪ੍ਰਿੰ. ਨਸੀਬ ਸਿੰਘ ਸੇਵਕ

ਸਿੱਖ ਕੌਮ ਦੀ ਨੀਂਹ ਤਾਂ 1469 ਵਿੱਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੀ ਬੰਨ੍ਹੀ ਗਈ ਸੀ ਤੇ ਬਿਪਰਵਾਦੀ ਰੀਤੀ ਰਿਵਾਜ, ਪਾਖੰਡਵਾਦ ਆਦਿ ਦਾ ਡਟਕੇ ਵਿਰੋਧ ਕੀਤਾ ਸੀ ਤੇ 1699 ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਸਾਜ ਕੇ ਸਿੱਖ ਇੱਕ ਵੱਖਰੀ ਕੌਮ ਵਜੋਂ ਪੇਸ਼ ਕੀਤੀ ਗਈ ਤੇ 1708 ਵਿੱਚ ਸਾਰੇ ਸਿੱਖਾਂ ਨੂੰ ਸਿਰਫ ਤੇ ਸਿਰਫ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਮੰਨਣ ਦਾ ਸੁਪਸਟ ਆਦੇਸ਼ ਦਿਤਾ ਸੀ। ਪਰ ਅਫਸੋਸ ਕਿ 300 ਸਾਲਾਂ ਤੋਂ ਵਧ ਸਮਾਂ ਬੀਤ ਜਾਣ ਉਪਰੰਤ ਵੀ ਅਸੀਂ ਬਿਪਰਵਾਦੀ ਰੀਤਾਂ ਅਨੁਸਾਰ ਹੀ ਕਾਰਜ ਕਰਦੇ ਆ ਰਹੇ ਹਾਂ।

ਜੇ ਕਿਸੇ ਨੂੰ ਪੁਛਿਆਂ ਜਾਵੇ ਤਾਂ ਇਹੀ ਜਵਾਬ ਮਿਲਦਾ ਹੈ ਕਿ ਮੰਨਦੇ ਤਾਂ ਅਸੀਂ ਗੁਰੂ ਗ੍ਰੰਥ ਸਾਹਿਬ ਨੂੰ ਹੀ ਹਾਂ ਪਰ ਕੀ ਕਰੀਏ ਪੁਰਾਣੇ ਚਲੇ ਆ ਰਹੇ ਰਿਵਾਜਾਂ ਅਨੁਸਾਰ ਚਲਣਾ ਹੀ ਪੈਂਦਾ ਹੈ। ਭਾਵ ਇਹ ਕਿ ਅਸੀਂ ਅੱਜ ਤੱਕ ਵੀ ਬਿਪਰਵਾਦੀ ਰੀਤਾਂ ਵਿਚ ਜਕੜੇ ਪਏ ਹਾਂ।

ਮਾਰਚ 1978 ਵਿਚ ਮੇਰਾ ਵਿਆਹ ਹੋਇਆ। ਸਤੰਬਰ ਮਹੀਨੇ ਵਿਚ ਸਰਾਧਾਂ ਦੇ ਦਿਨ ਸਨ ਮੇਰੀ ਸੋਪਤਨੀ ਨੇ ਦੱਸਿਆਂ ਕਿ ਰਾਤੀ ਮੈਨੂੰ ਪਿਤਾ ਜੀ ਦਿਖਾਈ ਦਿੱਤੇ ਸਨ ਤੇ ਕਹਿ ਰਹੇ ਸਨ ਕਿ ਮੇਰਾ ਸਰਾਧ ਮਨਾਇਆ ਜਾਵੇਂ। ਇਕ ਵਾਰ ਤਾਂ ਮੈਂ ਇਹ ਸੁਣ ਕੇ ਹੈਰਾਨ ਰਹਿ ਗਿਆ ਕਿਉਂ ਕਿ ਮੇ ਰੇ ਪਿਤਾ ਜੀ ਪੂਰਨ ਗੁਰ ਸਿੱਖ ਸਨ ਤੇ ਰਹਿਤ ਮਿਆਦਾ ਦੇ ਪੱਕੇ ਸਨ। ਗਿਆਨੀ ਦਿੱਤ ਸਿੰਘ ਜੀ ਦੀ ਯਾਦ ਵਿਚ ਗੁਰਦੁਆਰਾ ਸਿੰਘ ਸਭਾ ਆਪਣੀ ਨਿੱਜੀ ਜਦੋ ਜਹਿਦ ਨਾਲ ਬਣਾਇਆ ਸੀ ਤੇ ਗਿਆਨੀ ਦਿੱਤ ਸਿੰਘ ਜੀ ਦੇ ਵਿਚਰਾਂ ਤੇ ਪੂਰਨ ਤੌਰ ਤੇ ਪਹਿਰਾ ਦਿੰਦੇ ਆ ਰਹੇ ਸਨ। ਮਰਦੇ ਦਮ ਤੱਕ ਉਹ ਸਰਾਧ, ਕਰੂਏ, ਠੰਕਰੀਆਂ ਆਦਿ ਦੇ ਸਖਤ ਖਿਲਾਫ ਰਹੇ ਸਨ। ਘਰ ਵਿਚ ਤਾਏ ਚਾਚੇ ਦੇ ਘਰਾਂ ਵਿਚ ਵੀ ਉਹਨਾਂ ਨੇ ਕੋਈ ਅਜੇਹਾ ਰਿਵਾਜ ਪ੍ਰਚਲਤ ਹੀ ਨਹੀਂ ਹੋਣ ਦਿਤਾ ਸੀ ਮੈਂ ਆਪਨੀ ਪਤਨੀ ਦੀ ਗਲ ਸੁਣ ਕੇ ਸੋਚਾਂ ਵਿਚ ਪੈ ਗਿਆ ਸੀ ਜੋ ਮਨੁੱਖ ਸਾਰੀ ਉਮਰ ਸਰਾਧਾਂ ਦੇ ਖਿਲਾਫ ਲੜਦਾ ਰਿਹਾ ਹੈ। ਉਹ ਅਜਿਹਾ ਕਿਵੇਂ ਕਹਿ ਸਕਦਾ ਹੈ।

ਮੈਂ ਨਾਹ ਨੁਕਰ ਜਰੂਰ ਕੀਤੀ ਪਰ ਪਤਨੀ ਇਹ ਜਿੱਦ ਅੱਗੇ ਝੁਕਣਾ ਪੈ ਗਿਆ ਤੇ ਮੈ ਇਸ ਤੋੜ ਲੱਭਿਆ ਕਿ ਸਰਾਧਾਂ ਨਹੀਂ ਲੈਣਾ ਸਿਰ ਲੰਗਰ ਤਿਆਰ ਕਰੋ ਤੇ ਪੰਜ ਸਿੰਘਾਂ ਨੂੰ ਛਕਾ ਦਿਤਾ ਜਾਵੇ। ਤੇ ਇਸ ਤਰ੍ਹਾਂ ਹੀ ਕੀਤਾ। ਫੇ ਰ ਕਰੂਏ ਦਾ ਵਰਤ ਤੇ ਹੋਰ ਵਰਤ ਵੀ ਆਏ। ਪਤਨੀ ਦੀ ਜਿੱਦ ਅਗੇ ਝੁਕਣਾ ਪਿਆ ਪਰ ਮੇਰਾ ਮਨ ਅੰਦਰੋਂ ਖੁਸ਼ ਨਹੀਂ ਸੀ। ਇਹ ਸਿਲਸਲਾ ਦੋ ਤਿੰਨ ਸਾਲ ਚਲਦਾ ਰਿਹਾ ਤੇ ਮੈਂ ਅੰਦਰੋ ਵਿਰੋਦਤਾ ਜਾਰੀ ਰੱਖੀ ਤੇ ਇਕ ਦਿਨ ਸਫਲਤਾ ਮਿਲੀ ਤੇ ਉਸ ਦੇ ਇਹ ਕਰਮ ਕਾਂਡ ਆਦਿ ਸਭ ਬੰਦ ਕਰਵਾ ਕੇ ਹੀ ਸਾਹ ਲਿਆ ਦਰਅਸਲ ਮੇਰੀ ਪਤਨੀ ਕਾਲਕਾਂ ਸ਼ਹਿਰ ਦੇ ਹਿੰਦੂ ਪਰਿਵਾਰਾਂ ਦੇ ਆਂਢ-ਗੁਆਂਢ ਵਿਚ ਰਹੀ ਹੈ ਉਸ ਤੇ ਇਹ ਅਸਰ ਹੋਣਾ ਲਾਜਮੀ ਸੀ।

ਭਾਵੇਂ ਰਹਾਇਸ਼ ਚੰਡੀਗੜ੍ਹ ਸੀ ਪਰ ਪਿੰਡ ਵੀ ਗੇੜਾ ਵੱਜਦਾ ਰਹਿੰਦਾ ਸੀ ਗੁਆਂਢੀ ਬੁੜੀਆਂ ਸਾਡੇ ਪਾਸ ਆ ਕੇ ਕਹਿਣਾ ਸ਼ੁਰੂ ਕਰ ਦੇਣਾ ਸਾਊ ਤੂੰ ਤਾ ਭਾਰਾ ਕਬੀਲਦਾਰ ਹੋ ਗਿਆ ਤਿੰਨ ਕੁੜੀਆਂ ਹੀ ਹੋ ਗਈਆਂ, ਰੱਬ ਇਕ ਕਾਕਾ ਹੀ ਦੇ ਦੇਵੇ ਜਦੋਂ ਵੀ ਪਿੰਡ ਜਾਂਦੇ .......

*ਬਾਕੀ ਸਫਾ 201 'ਤੇ*

# ਸਿੱਖ ਆਦਰਸ਼ਾਂ ਦਾ ਵਿਸ਼ਵਾਸੀ ਪ੍ਰੋ: ਗੁਰਮੁੱਖ ਸਿੰਘ

ਸੰਪੂਰਨ ਸਿੰਘ

ਸਾਰੇ ਸਿੱਖ ਬੁੱਧੀਜੀਵੀ ਅਤੇ ਵਿਦਵਾਨ ਇਹ ਜਾਣਦੇ ਹਨ ਕਿ ਸਿੱਖ ਕੌਮ ਜਦੋਂ ਤੱਕ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਅਨੁਸਾਰ, ਸਿੱਖ ਆਦਰਸ਼ਾਂ ਉੱਪਰ ਚੱਲਦੀ ਰਹੀ ਹੈ, ਉੱਦੋਂ ਤੱਕ ਗੁਰੂ ਖਾਲਸਾ ਚੜ੍ਹਦੀਕਲਾ ਵਿੱਚ ਰਿਹਾ। ਸਿੱਖੀ ਅਸੂਲਾਂ ਤੇ ਸਿਦਕ ਦਿਲੀ ਦਾ ਹੀ ਸਦਕਾ ਸੀ ਕਿ ਸਿੱਖਾਂ ਨੇ ਔਰੰਗਜੇਬ, ਫਰਖਸਿਆਰ, ਨਾਦਰਸ਼ਾਹ, ਅਹਿਮਦਸ਼ਾਹ ਅਬਦਾਲੀ ਵਰਗੇ ਜਰਵਾਣਿਆਂ ਦਾ ਟਾਕਰਾ ਕੀਤਾ ਤੇ ਇਸ ਦੇ ਫਲਸਰੂਪ ਥੋੜ੍ਹੇ ਸਮੇਂ ਵਿੱਚ ਹੀ, ਬਲਵਾਨ ਮੁਗਲਾਂ ਤੇ ਅਬਦਾਲੀ ਹਕੂਮਤ ਦੀਆਂ ਜੜਾਂ ਹਿਲਾ ਦਿੱਤੀਆਂ ਅਤੇ ਪੰਜਾਬ ਉੱਪਰ ਕਬਜ਼ਾ ਕਰਕੇ ਸਿੱਖ ਰਾਜ ਦਾ ਮੁੱਢ ਬੰਨ੍ਹਿਆ। ਇਸ ਸੱਚਾਈ ਨੂੰ ਕਾਜ਼ੀ ਨੂਰ ਮੁਹੰਮਦ ਵੀ ਪਰਵਾਨ ਕਰਦਾ ਹੈ।

ਕਾਜ਼ੀ ਨੂਰ ਮੁਹੰਮਦ ਕੌਣ ਸੀ? ਆਉ ਇਸ ਬਾਰੇ ਜਰਾ ਵਿਚਾਰ ਕਰੀਏ।

ਅਹਿਮਦ ਸ਼ਾਹ ਅਬਦਾਲੀ ਨੇ 1762 ਵਿੱਚ ਪੰਜਾਬ ਉੱਪਰ ਛੇਵਾਂ ਹਮਲਾ ਕੀਤਾ ਸੀ। ਉਸ ਹਮਲੇ ਵੇਲੇ ਉਸ ਦੇ ਨਾਲ ਹੀ ਕਾਜ਼ੀ ਨੂਰ ਮੁਹੰਮਦ, ਆਇਆ ਸੀ। ਕਾਜ਼ੀ ਨੂਰ ਮੁਹੰਮਦ ਅਹਿਮਦ ਸ਼ਾਹ ਅਬਦਾਲੀ ਦਾ ਕਰਮਚਾਰੀ ਸੀ। ਉਹ ਇੱਕ ਵਿਦਵਾਨ ਇਤਿਹਾਸਕਾਰ ਸੀ, ਪਰ ਉਹ ਸਿੱਖਾਂ ਤੋਂ ਨਫਰਤ ਕਰਦਾ ਸੀ। ਸਿੱਖਾਂ ਨੂੰ ਕਾਫਰ ਤੇ ਇਸਲਾਮ ਦਾ ਦੁਸ਼ਮਣ ਕਹਿੰਦਾ ਸੀ, ਪਰ ਸਿੱਖ ਆਦਰਸ਼ਾਂ ਦਾ ਜ਼ਿਕਰ ਕਰਦੇ ਹੋਏ ਉਹ ਸਿੱਖਾਂ ਦੀ ਭਰਪੂਰ ਉਪਮਾ ਕਰਦਾ ਸੀ। ਆਪਣੀ ਕਿਤਾਬ "ਜੰਗਨਾਮਾ" ਵਿੱਚ ਉਹ ਇੱਕ ਸਿਪਾਹੀ ਨੂੰ ਸੰਬੋਧਨ ਕਰਦੇ ਹੋਏ ਕਹਿੰਦਾ ਹੈ ਕਿ, "ਜੇ ਤੂੰ ਜੰਗ ਦਾ ਹੁਨਰ ਸਿੱਖਣਾ ਚਾਹੇਂ ਤਾਂ ਤਲਵਾਰ ਦੇ ਧਨੀ ਇਨ੍ਹਾਂ ਸਿੱਖਾਂ ਤੋਂ ਸਿੱਖ। ਮਰਦਾਂ ਦੀ ਤਰ੍ਹਾਂ ਜੰਗ ਵਿੱਚ ਦੁਸ਼ਮਣ ਦੇ ਸਾਹਮਣੇ ਹੋਣਾ ਤੇ ਉਥੋਂ ਸਹੀ ਸਲਾਮਤ ਨਿਕਲ ਜਾਣਾ ਇਹ ਸਿੱਖਾਂ ਦਾ ਹੀ ਕੰਮ ਹੈ। ਇਹ ਲੜਾਈ ਦੇ ਮੌਕੇ ਤੇ ਸ਼ੇਰ ਨਾਲੋਂ ਵੱਧ ਬਹਾਦਰ ਤੇ ਅਮਨ ਵੇਲੇ ਹਾਤਮ ਨਾਲੋਂ ਵੱਧ ਸਖ਼ੀ ਹਨ। ਇਨ੍ਹਾਂ ਵਿੱਚ ਇੱਕ ਹੋਰ ਮਹਾਨ ਸਿਫ਼ਤ ਹੈ। ਇਹ ਜੰਗ ਵਿੱਚ ਡਰਪੋਕ ਨੂੰ ਨਹੀਂ ਮਾਰਦੇ ਤੇ ਨਾ ਹੀ ਮੈਦਾਨ-ਏ-ਜੰਗ ਛੱਡ ਕੇ ਭੱਜਣ ਵਾਲੇ ਦੁਸ਼ਮਣ ਦਾ ਰਾਹ ਰੋਕਦੇ ਹਨ। ਕੋਈ ਔਰਤ, ਭਾਂਵੇ ਉਹ ਰਾਣੀ ਹੋਵੇ ਜਾਂ ਗੋਲੀ, ਇਹ ਉਸਦਾ ਜ਼ਰ ਤੇ ਜ਼ੇਵਰ ਨਹੀਂ ਲੁੱਟਦੇ। ਵਿਭਚਾਰ ਤੇ ਚੋਰੀ, ਦੋਵੇਂ ਔਗੁਣ ਇਨ੍ਹਾਂ ਵਿੱਚ ਨਹੀਂ ਹਨ।" (ਡਾ. ਗੰਡਾ ਸਿੰਘ ਰਚਿਤ ਜੰਗਨਾਮਾ ਸਫਾ 156-157)

ਇਸੇ ਤਰ੍ਹਾਂ ਸਿੱਖ ਆਦਰਸ਼ਾਂ ਦੀ ਸ਼ਲਾਗਾ ਕਰਦੇ ਹੋਏ ਇੱਕ ਹੋਰ ਵਿਦਵਾਨ ਸਯਦ ਗੁਲਾਮ ਅਲੀ ਖ਼ਾਨ ਦਾ ਕਥਨ ਹੈ ਕਿ "ਦੁਰਾਨੀਆਂ ਨੂੰ ਛੱਡ ਕੇ ਹੋਰ ਕੋਈ ਫੌਜ ਸਿੱਖਾਂ ਦੇ ਮੁਕਾਬਲੇ ਦੀ ਸੰਸਾਰ ਵਿੱਚ ਨਹੀਂ ਹੈ" (ਇਮਾਦੁਲ ਸੁਆਦਤ (ਫਾਰਸੀ), ਨਵਲ ਕਿਸ਼ੋਰ ਪ੍ਰੈਸ ਲਖਨਊ ਸਫਾ-71)

ਪਰ ਸਿੱਖਾਂ ਦੀਆਂ ਬਾਰਾਂ ਮਿਸਲਾਂ ਬਣਨ ਤੋਂ ਬਾਅਦ, ਜਦ ਪੰਜਾਬ ਸਿੱਖ ਸਾਮਰਾਜ ਦੀ ਸ਼ਕਲ ਵਿੱਚ ਬਦਲਿਆ, ਤਾਂ ਸਿੱਖ ਆਤਮਕ ਬਲ ਵੱਲੋਂ ਕੁਝ ਹੀਣੇ ਹੋ ਗਏ, ਭਾਵੇਂ ਬਾਹਰਲੀ ਅਕਾਲੀ ਧਾਰਨਾ ਉਵੇਂ ਹੀ ਰਹੀ, ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਵੇਲੇ ਸੀ। ਇਹ ਵੀ ਸੱਚ ਹੈ ਕਿ ਉਦੋਂ ਸਿੱਖ ਰਾਜਾਂ ਨਾਲ ਸੰਬੰਧਤ ਬਹੁਤੇ ਲੋਕ ਕਿਸੇ ਦਬਾਅ ਹੇਠ ਨਹੀਂ, ਸਗੋਂ, ਆਪਣੇ ਆਪ ਹੀ ਸਿੰਘ ਸਜਣ ਲੱਗੇ ਤੇ ਉਨ੍ਹਾਂ ਨੇ ਬਕਾਇਦਾ ਅੰਮ੍ਰਿਤ ਛਕਿਆ। ਪਾਠਕਾਂ ਨੂੰ ਹੈਰਾਨੀ ਹੋਵੇਗੀ ਕਿ ਵੱਡੀ ਗਿਣਤੀ ਵਿੱਚ ਵਿਦੇਸ਼ੀ (ਯੂਰਪੀਅਨ) ਅਜਿਹੇ ਵੀ ਸਨ ਜਿਨ੍ਹਾਂ ਦੇ ਧਾਰਮਿਕ ਅਕੀਦੇ ਹੋਰ ਸਨ ਤੇ ਉਨ੍ਹਾਂ ਨੂੰ ਆਪਣੇ ਅਕੀਦਿਆਂ ਤੇ ਚੱਲਣ ਦੀ

ਖੁੱਲ ਵੀ ਸੀ, ਪਰ ਉਨ੍ਹਾਂ ਲਈ ਦਰਬਾਰ ਲਾਹੌਰ (ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰ) ਦੀ ਨੌਕਰੀ ਕਬੂਲ ਕਰਨ ਸਮੇਂ ਕੁਝ ਸ਼ਰਤਾਂ ਅਜਿਹੀਆਂ ਮੰਨਣੀਆਂ ਪੈਂਦੀਆਂ ਸਨ ਜਿਨ੍ਹਾਂ ਦੀ ਪਾਲਣਾ ਉਨ੍ਹਾਂ ਲਈ ਜਰੂਰੀ ਸੀ। ਉਹ ਸ਼ਰਤਾਂ ਇਹ ਸਨ ਕਿ ਉਹ ਖਾਲਸੇ ਦੇ ਅਸੂਲਾਂ ਵਿਰੁੱਧ ਕੋਈ ਕੰਮ ਨਹੀਂ ਕਰਨਗੇ। ਤੰਬਾਕੂ ਨਹੀਂ ਪੀਣਗੇ। ਦਾੜੀ ਤੇ ਕੇਸ਼ ਰੱਖਣਗੇ। ਗਊ ਦਾ ਮਾਸ ਨਹੀਂ ਖਾਣਗੇ ਅਤੇ ਹਿੰਦੁਸਤਾਨੀ ਔਰਤਾਂ ਨਾਲ ਸ਼ਾਦੀ ਕਰਨਗੇ। ਇਨ੍ਹਾਂ ਸ਼ਰਤਾਂ ਨੂੰ ਮੰਨਦੇ, ਜਨਰਲ ਵੇਨਤੂਰਾ, ਜਨਰਲ ਅਲਾਰਡ ਅਤੇ ਐਵਿਟੇਬਿਲ ਆਦਿ ਅਫ਼ਸਰ, ਪੰਜਾਬ ਦੀ ਮੁਲਾਜ਼ਮਤ ਵਿੱਚ ਆਏ ਅਤੇ ਦਾੜੀ ਤੇ ਕੇਸ਼ ਰੱਖ ਲਏ ਅਤੇ ਦੇਖਣ ਵਾਲਿਆਂ ਨੂੰ ਉਹ ਪੱਕੇ ਸਿੱਖ ਜਾਪਦੇ ਸਨ (ਜਨਰਲ ਵੇਨਤੂਰਾ ਦੀ ਤਸਵੀਰ ਪਾਠਕਾਂ ਲਈ, ਨਾਲ ਨੱਥੀ ਕੀਤੀ ਗਈ ਹੈ ਇਹ ਫੋਟੋ ਵਿਕੀਪੀਡਿਆ ਤੋਂ ਲੀਤੀ ਗਈ ਹੈ) ਸਫੈਦ ਦਾੜ੍ਹੀ ਜਾਂ ਕੇਸ਼ਾਂ ਨੂੰ ਕਲਫ਼ ਲਾਉਣੀ ਉਦੋਂ ਧਾਰਮਿਕ ਤੌਰ ਤੇ ਗੁਨਾਹ ਸਮਝਿਆ ਜਾਂਦਾ ਸੀ। ਕੇਵਲ ਮੁਸਲਮਾਨ ਹੀ ਸਨ ਜਿਨ੍ਹਾਂ ਤੇ ਇਸ ਅਸੂਲ ਦੀ ਪਾਬੰਦੀ ਨਹੀਂ ਸੀ। ਉਹ ਆਪਣੀਆਂ ਦਾੜ੍ਹੀਆਂ ਮਹਿੰਦੀ ਜਾਂ ਖ਼ਿਜਾਬ ਲਾ ਕੇ ਰੰਗਦੇ ਸਨ। ਉਨ੍ਹਾਂ ਦਾ ਧਰਮ ਉਨ੍ਹਾਂ ਨੂੰ ਇਸ ਗੱਲ ਦੀ ਅਜਾਦੀ ਦਿੰਦਾ ਹੈ।

ਇਹ ਸੀ, ਉਸ ਸਮੇਂ ਦੇ ਸਿੱਖਾਂ ਦੀ ਰਹਿਤ-ਬਹਿਤ ਤੇ ਸੁੱਚ ਸੰਜਮ ਦੀ ਝਲਕ। ਫਿਰ ਜਦ ਬਾਅਦ ਵਿੱਚ, ਸਿੱਖ ਰਾਜ ਗਿਰਾਵਟ ਵੱਲ ਜਾਣ ਲੱਗਾ ਤੇ ਉਦੋਂ ਆਮ ਸਿੱਖ ਵੀ ਡਿੱਗੇ। ਹੁਣ ਸਿੱਖਾਂ ਦੀ ਉਹ ਅਵਸਥਾ ਨਹੀਂ ਰਹੀ, ਜਿਸ ਤੇ ਸਿੱਖਾਂ ਨੂੰ ਮਾਣ ਸੀ।

ਮਹਾਰਾਜਾ ਰਣਜੀਤ ਸਿੰਘ ਦਾ ਰਾਜ 1790 ਤੋਂ 1839 ਤੱਕ ਰਿਹਾ। ਉਸਤੋਂ ਬਾਅਦ ਉਸ ਦੇ ਖ਼ਾਨਦਾਨ ਨੇ ਪੂਰੇ ਦਸ ਸਾਲ ਰਾਜ ਕੀਤਾ। ਆਮ ਬੁੱਧੀਜੀਵਾਂ ਨੂੰ ਉਦੋਂ ਆਸ ਸੀ ਕਿ ਮਹਾਰਾਜਾ ਸਾਹਿਬ ਇੱਕ ਸ਼ਾਹੀ ਫਰਮਾਨ ਰਾਹੀਂ ਸਿੱਖਾਂ ਦੀ ਕੋਈ ਇੱਕ ਸੰਸਥਾ ਬਣਾਉਣਗੇ ਤੇ ਸਾਰੇ ਇਤਿਹਾਸਕ ਗੁਰਦੁਆਰਿਆਂ ਦਾ ਪ੍ਰਬੰਧ ਉਸ ਸੰਸਥਾ ਦੇ ਹਵਾਲੇ ਕਰ ਦੇਣਗੇ ਪਰ ਐਸਾ ਹੋਇਆ ਨਾ। ਸਿੱਖ ਆਦਰਸ਼ਾਂ ਵਿੱਚ ਬੁੱਤ-ਪੂਜਾ ਤੇ ਸ਼ਖਸ਼ੀ-ਪੂਜਾ ਦੀ ਕੋਈ ਥਾਂ ਨਹੀਂ ਹੈ ਪਰ 'ਬਾਵੇ' (ਸੋਢੀ ਤੇ ਬੇਦੀ) ਮਹਾਰਾਜਾ ਸਾਹਿਬ ਤੇ ਹਾਵੀ ਰਹੇ।

ਉਦੋਂ ਸਿੱਖ ਆਦਰਸ਼ਾਂ ਨੂੰ ਕੋਈ ਖਾਸ ਉਚੇਚੀ ਪਰਵਰਿਸ਼ ਨਾ ਦਿੱਤੀ ਗਈ। ਜਿੰਨ੍ਹਾਂ ਸਿੱਖ ਆਦਰਸ਼ਾਂ ਦਾ ਸਦਕਾ ਸਿੱਖ ਰਾਜ ਕਾਇਮ ਹੋਇਆ ਸੀ, ਸਿੱਖ ਉਨ੍ਹਾਂ ਆਦਰਸ਼ਾਂ ਤੋਂ, ਲੀਡਰਾਂ ਦੀ ਕੰਮਜੋਰੀ ਕਰਕੇ ਵਾਂਝੇ ਰਹਿ ਗਏ। ਹੁਣ ਬਿਪਰ ਸੰਸਕਾਰ ਮੁੜ ਬਹਾਲ ਹੋਣ ਲੱਗ ਪਏ। ਮਹਾਰਾਜੇ ਦੇ ਰਾਜ ਵਿੱਚ ਸਿੱਖਾਂ ਲਈ ਕੋਈ ਗੈਰ ਮਾਮੂਲੀ ਗੱਲ ਅਗਰ ਹੋਈ ਸੀ ਤਾਂ ਉਹ ਇਹੋ ਸੀ ਕਿ ਬਹੁਤ ਵੱਡੀ ਮਾਤਰਾ ਵਿੱਚ ਲੋਕ ਸਿੱਖ ਸਜ ਗਏ ਸਨ। ਹਿੰਦੂ, ਮੁਸਲਮਾਨ ਤੇ ਈਸਾਈ ਸਭ ਪੱਗਾਂ ਸਜਾਉਣ ਲੱਗ ਪਏ ਸਨ, ਉਹ ਇਸ ਕਰਕੇ ਸੀ ਕਿ ਸਿੱਖ ਰਾਜ ਦਾ ਮੁੱਖੀਆ ਸਿੱਖ ਸੀ ਤੇ ਦਸਤਾਰ ਸਜਾਉਂਦਾ ਸੀ। ਪਰ ਸਿੱਖਾਂ ਦੇ ਸਾਰੇ ਧਾਰਮਿਕ ਅਸਥਾਨ ਮਹੰਤਾ ਦੇ ਕਬਜੇ ਵਿੱਚ ਰਹੇ। ਸਿੱਖੀ ਦਾ ਪ੍ਰਚਾਰ ਸਨਾਤਨ ਹਿੰਦੂ ਮਰਯਾਦਾ ਅਨੁਸਾਰ ਹੋਣ ਲੱਗ ਪਿਆ।

ਦਸ਼ਮ ਪਿਤਾ ਨੇ ਖਾਲਸਾ 1699 ਈਸਵੀ ਵਿੱਚ ਸਾਜਿਆ ਸੀ। ਸੰਨ 1699 ਈਸਵੀ ਤੋਂ ਸੰਨ 1764 ਈਸਵੀ ਤੱਕ ਦੇ ਇਤਿਹਾਸ ਦੇ ਵਰਕੇ ਫਰੋਲਦੇ ਇਹ ਪਤਾ ਲੱਗਦਾ ਹੈ ਅਤੇ 'ਫ਼ਾਰਿਸਟਰ' ਵੀ ਆਪਣੇ ਸਫ਼ਰਨਾਮੇ ਵਿੱਚ ਇਸ ਗੱਲ ਦੀ ਉਗਾਹੀ ਦਿੰਦਾ ਹੈ, ਕਿ ਖਾਲਸਾ ਦਸ਼ਮ ਪਿਤਾ ਦੇ ਹੀ ਦੱਸੇ ਰਸਤੇ ਉੱਪਰ ਚਲਦਾ ਰਿਹਾ ਸੀ। ਸਿੱਖ ਅਕਾਲ ਪੁਰਖ ਤੋਂ ਛੁੱਟ, ਕਿਸੇ ਹੋਰ ਦੇਵੀ ਦੇਵਤਿਆਂ ਜਾਂ ਪੀਰ ਪੈਗੰਬਰਾਂ ਦੀ ਹੋਂਦ ਨਹੀਂ ਸੀ ਮੰਨਦੇ। ਅਨੁਸ਼ਾਸ਼ਨ ਵਿੱਚ ਰਹਿ ਕੇ ਸਿੱਖਾਂ ਨੇ ਜੋ ਸ਼ਹੀਦੀਆਂ ਦਿੱਤੀਆਂ ਹਨ, ਉਸ ਦੀ ਮਿਸਾਲ ਦੁਨੀਆ ਵਿੱਚ ਕਿਤੇ ਵੀ ਨਹੀਂ ਮਿਲਦੀ। ਪੁਰਾਣੀ ਅੰਜੀਲ (ਓਲਡ ਟੈਸਟਾਮੈਂਟ) ਵਿੱਚ ਅੰਕਿਤ, ਯਹੂਦੀਆਂ ਦੀਆਂ ਕੁਰਬਾਨੀਆਂ ਸਿੱਖਾਂ ਦੇ ਮੁਕਾਬਲੇ ਵਿੱਚ ਕੁੱਝ ਵੀ ਨਹੀਂ ਹਨ। ਯੂਰਪੀਅਨ ਇਤਿਹਾਸਕਾਰ ਸਿੱਖ ਆਦਰਸ਼ਾਂ ਦੀ ਸ਼ਲਾਘਾ ਕਰਦੇ ਹੋਏ ਸਿੱਖ ਧਰਮ ਦੀ ਉੱਚਤਾ ਨੂੰ ਸਵੀਕਾਰ ਕਰਦੇ ਹਨ। ਪਰ ਸਿੱਖ ਰਾਜ ਸਮੇਂ (ਸੰਨ 1800 ਈਸਵੀ ਤੋਂ 1849 ਈਸਵੀ) ਸਿੱਖ ਰਾਜ ਦੇ ਸਰਦਾਰ ਤੇ ਕਈ ਆਗੂ ਪੱਕੇ ਗੁਰਮੁੱਖ ਨਹੀਂ ਸੀ ਰਹਿਣਾ ਚਾਹੁੰਦੇ। ਉਹ ਹਿੰਦੂ ਰੀਤਾਂ ਨੂੰ ਮੰਨਦੇ ਸਨ। ਉਹ ਛੇਤੀ ਹੀ, ਰੀਤੀ ਰਿਵਾਜਾਂ ਵਿੱਚ ਪੈ ਕੇ ਗੁਰਮਤ ਨੂੰ ਪਿੱਠ ਦਿਖਾਉਣ ਲੱਗ ਪਏ। ਇਸ ਸਮੇਂ ਸਿੱਖਾਂ ਵਿੱਚ ਜੋ ਵੱਡਾ ਨੁਕਸਾਨ ਹੋਇਆ ਉਹ ਇਹ ਸੀ ਕਿ ਦਸ ਗੁਰੂਆਂ ਦੀ ਥਾਵੇਂ ਕੁੱਝ ਲੋਕ ਆਪਣੇ ਆਪ ਨੂੰ

ਗੁਰੂ ਕਹਾਉਣ ਲੱਗ ਪਏ। ਅਜਿਹੀਆਂ ਗੁਰੂ ਗੱਦੀਆਂ ਗਿਣਤੀ ਵਿੱਚ ਪੰਜ ਸਨ (1) ਕਰਤਾਰਪੁਰ ਸੋਢੀਆਂ ਦੀ ਗੱਦੀ (2) ਗੱਦੀ ਬਾਬਾ ਸਾਹਿਬ ਸਿੰਘ ਬੇਦੀ (3) ਆਨੰਦਪੁਰ ਸਾਹਿਬ ਦੇ ਸੋਢੀ (4) ਗੱਦੀ ਗੁਰੂ ਹਰ ਸਹਾਏ ਅਤੇ (5) ਸਭ ਤੋਂ ਵੱਡੀ ਗੱਦੀ ਬਾਬਾ ਵੀਰ ਸਿੰਘ ਨੌਰੰਗਾਬਾਦ ਦੀ ਸੀ। ਆਮ ਤੌਰ ਤੇ ਇਹ ਲੋਕ ਬਾਵੇ ਕਰਕੇ ਮਸ਼ਹੂਰ ਸਨ। ਪਹਿਲੇ ਚਾਰ ਤਾਂ ਗੁਰੂ ਅੰਸ਼ ਹੀ ਆਪਣੇ ਆਪ ਨੂੰ ਕਹਾਉਂਦੇ ਸਨ। ਬਹੁਤੇ ਲੋਕ ਉਨ੍ਹਾਂ ਅੱਗੇ ਝੁਕਦੇ ਸਨ। ਖਾਸ ਕਰਕੇ ਸਿੱਖ ਰਈਸ ਜਾਂ ਸਰਦਾਰ ਤਾਂ ਉਨ੍ਹਾਂ ਦੇ ਅਨਿਨ ਸੇਵਕ ਹੀ ਸਨ। ਹੌਲੀ-ਹੌਲੀ ਇਹ ਗੱਦੀਆਂ ਵਾਲੇ, ਕੌਮ ਨੂੰ ਵੱਖ-ਵੱਖ ਸੰਪਰਦਾਵਾਂ ਵਿੱਚ ਵਟਾਣ ਲੱਗ ਪਏ। ਖਾਲਸਾ ਪੰਥ ਦੇ ਵਧ ਰਹੇ ਰਾਜ-ਭਾਗ ਨੂੰ ਤੱਕ ਕੇ ਹੋਰ ਅਜਿਹੇ ਲੋਕ ਜੋ ਆਪਣੇ ਪੈਰ ਪੁਜਾਉਣਾ ਚਾਹੁੰਦੇ ਸਨ, ਇਧਰ ਨੂੰ ਝੁਕੇ ਤੇ ਸਿੱਖਾਂ ਦਾ ਭੇਸ ਧਾਰ ਕੇ ਖਾਲਸਾ ਪੰਥ ਵਿੱਚ ਦਾਖਲ ਹੋ ਗਏ। ਐਸੇ ਲੋਕਾਂ ਨੇ, ਜੋ ਨਿਰੋਲ ਮਾਨ ਪ੍ਰਤਿਸ਼ਠਾ ਦੇ ਚਾਹਵਾਨ ਸਨ, ਉਹ ਛੇਤੀ ਹੀ ਸਿੱਖ ਪੰਥ ਦੀ ਅਸਲੀਅਤ ਬਦਲ ਦਿੱਤੀ। ਸਭ ਤੋਂ ਪਹਿਲਾਂ ਉਨ੍ਹਾਂ ਨੇ ਅਕਾਲ ਤਖਤ ਅਤੇ ਦਰਬਾਰ ਸਾਹਿਬ ਦੀ ਗੁਰਮਿਤ ਭਿੰਨੀ ਮਰਯਾਦਾ ਨੂੰ ਤੋੜਿਆ। ਫੇਰ ਹੋਰ ਤਖਤਾਂ ਤੇ ਗੁਰਦੁਆਰਿਆਂ ਦੀ ਰਹਿ ਰੀਤ ਮਨਮਤ ਦੇ ਸੰਚੇ ਵਿੱਚ ਢਾਲੀ ਗਈ। ਗੁਰਮਿਤ ਤੋਂ ਵਿਰੁੱਧ, ਅਨੇਕਾਂ ਦੇਵੀ ਦੇਵਤਿਆਂ ਦੇ ਬੁੱਤ ਦਰਬਾਰ ਸਾਹਿਬ ਦੀ ਪਰਿਕਰਮਾ ਵਿੱਚ ਰੱਖੇ ਗਏ। ਇਸ ਮਨਮਤ ਦੇ ਪ੍ਰਚਾਰ ਦਾ ਦੌਰ 1780 ਈਸਵੀ ਤੋਂ 1880-1885 ਈਸਵੀ ਤੱਕ ਖੂਬ ਜ਼ੋਰ ਨਾਲ ਚੱਲਦਾ ਰਿਹਾ। ਪਰ ਫਿਰ ਹੌਲੀ-ਹੌਲੀ ਸਿੱਖਾਂ ਵਿੱਚ ਵੀ ਜਾਗ੍ਰਿਤੀ ਆਈ। 1873 ਈਸਵੀ ਵਿੱਚ ਅੰਮ੍ਰਿਤਸਰ ਵਿੱਚ ਪਹਿਲੀ ਸਿੰਘ ਸਭਾ ਸਥਾਪਿਤ ਕੀਤੀ ਗਈ, ਪਰ ਉਸ ਦੇ ਕਰਤਿਆਂ-ਧਰਤਿਆਂ ਵਿੱਚ ਵੀ ਪੁਰਾਣਿਕ ਖਿਆਲਾਂ ਦੀ ਬਹੁਲਤਾ ਸੀ, ਇਸ ਦਾ ਅੰਤਮ ਨਤੀਜਾ ਇਹ ਨਿਕਲਿਆ ਕਿ ਸਿੱਖ ਹੌਲੀ-ਹੌਲੀ ਵੱਖ ਵੱਖ ਸੰਪਰਦਾਵਾਂ ਦੇ ਰੂਪ ਵਿੱਚ ਵੰਡੀਣ ਲੱਗ ਪਏ। ਸ਼ਮਸ਼ੇਰ ਸਿੰਘ ਅਸ਼ੋਕ ਅਨੁਸਾਰ "ਅੰਤ ਵਿੱਚ ਸਿੱਖਾਂ ਦਾ ਉਹੋ ਹਾਲ ਹੋਇਆ ਜੋ ਮਹਾਤਮਾ ਬੁੱਧ ਤੋਂ ਪਿਛੋਂ ਬੁੱਧਮਤ ਦਾ - ਹੀਨ ਯਾਨ ਅਤੇ ਮਹਾਯਾਨ ਫਿਰਕੇ ਬਨਣ ਉੱਤੇ ਹੋਇਆ ਸੀ।" ਗੁਰੂ ਪੰਥ ਵੀ ਇਸ ਫਿਰਕੇ-ਬੰਦੀ ਤੋਂ ਬੱਚ ਨਾ ਸਕਿਆ।

ਸੰਨ 1873 ਈਸਵੀ ਤੋਂ ਸੰਨ 1885 ਈਸਵੀ ਵਿੱਚ ਸਿੱਖਾਂ ਨੂੰ ਇੱਕ ਮਾਯਾ ਨਾਜ਼ ਹਸਤੀ ਪ੍ਰੋ: ਗੁਰਮੁੱਖ ਸਿੰਘ ਦੇ ਰੂਪ ਵਿੱਚ ਮਿਲੀ ਜਿਸ ਦੀ ਇਹ ਪਰਬਲ ਕੋਸ਼ਿਸ਼ ਸੀ ਕਿ ਮਨਮਤਿ ਅਤੇ ਅਨੁਮਤ ਵਿੱਚ ਘੁੱਲ ਮਿਲ ਰਹੇ ਸਿੱਖਾਂ ਨੂੰ ਇਸ ਪਾਸਿਓਂ ਰੋਕ ਕੇ, ਪੱਕੇ ਸਿੱਖ ਬਣਾਇਆ ਜਾਵੇ, ਪਰ ਬਾਬਾ ਖੇਮ ਸਿੰਘ ਬੇਦੀ ਜੋ ਉਸ ਵਕਤ ਅਕਾਲ ਤਖ਼ਤ ਦੇ ਜੱਥੇਦਾਰ ਸਨ ਅਤੇ ਬਾਬਾ ਸਾਹਿਬ ਸਿੰਘ ਬੇਦੀ ਦੇ ਪੋਤਰੇ ਸਨ, ਆਪ ਪ੍ਰੋ. ਗੁਰਮੁੱਖ ਸਿੰਘ ਦੇ ਅਗਾਂਹ ਵਧੂ ਖਿਆਲਾਂ ਨਾਲ ਸਹਿਮਤ ਨਹੀਂ ਸਨ। ਸੋਚਿਆ ਜਾਵੇ ਤਾਂ ਸਹਿਮਤ ਹੁੰਦੇ ਵੀ ਕਿਉਂ? ਸਾਰੇ ਬਾਵੇ ਉਦੋਂ ਆਪਣੀ ਸਿੱਖੀ ਸੇਵਕੀ ਵਧਾ ਰਹੇ ਸਨ। ਲੋਕਾਂ ਵਿੱਚ ਵਹਿਮ ਤੇ ਭਰਮਾਂ ਨੂੰ ਮੰਨਣ ਦੀ ਰੁੱਚੀ ਪੈਦਾ ਕਰ ਰਹੇ ਸਨ। ਮਸਲਾ ਉਨ੍ਹਾਂ ਦੀ ਰੋਜੀ ਰੋਟੀ ਦਾ ਸੀ। ਜੇ ਲੋਕ ਜਾਗ੍ਰਿਤ ਹੋ ਗਏ ਤਾਂ ਬਾਵਿਆਂ ਦੀ ਸਿੱਖੀ ਸੇਵਕੀ ਕਾਰਨ ਜੋ ਭੇਟਾ ਆਉਂਦੀ ਸੀ, ਉਹ ਆਉਣੀ ਬੰਦ ਹੋ ਜਾਵੇਗੀ। ਇਸ ਲਈ ਇਹ ਸਨਾਤਨੀ ਬਾਵੇ ਸੋਚਦੇ ਸਨ ਕਿ ਪ੍ਰੋ. ਗੁਰਮੁੱਖ ਸਿੰਘ ਉਨ੍ਹਾਂ ਦੀ ਥਾਲੀ ਵਿੱਚ ਛੇਕ ਕਰ ਰਿਹਾ ਹੈ। ਅਜਿਹੀ ਹਾਲਤ ਵਿੱਚ ਇਨ੍ਹਾਂ ਸਭ ਨੇ ਇਹ ਸਲਾਹ ਕੀਤੀ ਕਿ ਪ੍ਰੋ. ਗੁਰਮੁੱਖ ਸਿੰਘ ਨੂੰ ਪੰਥ ਵਿੱਚੋਂ ਛੇਕ ਦਿੱਤਾ ਜਾਵੇ। ਇਹ ਕੋਈ ਵੱਡਾ ਮੁਸ਼ਕਲ ਕੰਮ ਨਹੀਂ ਸੀ। ਬਾਬਾ ਖੇਮ ਸਿੰਘ ਬੇਦੀ ਉਦੋਂ ਅਕਾਲ ਤਖਤ ਦੇ ਜੱਥੇਦਰ ਸਨ। ਫਰੀਦਕੋਟ ਦੇ ਮਹਾਰਾਜੇ ਨਾਲ ਗੰਢ ਤੁੱਪ ਕਰਕੇ ਤੇ ਆਪਣੇ ਪਿੱਠੂਆਂ ਰਾਹੀਂ ਉਨ੍ਹਾਂ ਇੱਕ ਮਤਾ ਪਾਸ ਕੀਤਾ ਕਿ ਪ੍ਰੋ. ਗੁਰਮੁੱਖ ਸਿੰਘ ਪੰਥ ਵਿਰੋਧੀ ਗੱਲਾਂ ਕਰਦਾ ਹੈ ਇਸ ਲਈ ਇਸ ਨੂੰ ਪੰਥ ਤੋਂ ਛੇਕਿਆ ਜਾਂਦਾ ਹੈ। ਅਕਾਲ ਤਖਤ ਉੱਪਰ ਹੋਈ ਮੀਟਿੰਗ ਵਿੱਚ 15 ਸਿੰਘਾਂ ਨੇ ਜੋ ਬੇਦੀ ਧੜੇ ਦੇ ਸਨ ਉਨ੍ਹਾਂ ਨੇ ਇਸ ਮਤੇ ਦੇ ਹੱਕ ਵਿੱਚ ਦਸਤਖਤ ਕਰ ਦਿੱਤੇ, ਪਰ ਉੱਚੇ ਇਖਲਾਕ ਦੇ ਮਾਲਕ ਤੇ ਦੂਰ ਦਰਿਸ਼ਟੀ ਵਾਲੇ ਪੰਥ ਸੇਵਕ ਭਾਈ ਭਗਤ ਸਿੰਘ ਤੇ ਭਾਈ ਹੀਰਾ ਸਿੰਘ ਜੋ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗ੍ਰੰਥੀ ਸਨ ਉਨ੍ਹਾਂ ਨੇ ਮਤੇ ਉੱਪਰ ਦਸਤਖਤ ਨਾ ਕੀਤੇ ਸਗੋਂ ਇਸ ਦੀ ਵਿਰੋਧਤਾ ਕੀਤੀ। ਭਾਈ ਭਗਤ ਸਿੰਘ ਨੇ ਹਾਜਰ ਸਦੱਸਿਆਂ ਨੂੰ ਤਾੜਨਾ ਕੀਤੀ। ਉਸ ਨੇ ਕਿਹਾ ਕਿ "ਸਿੱਖੀ ਬਹੁਤ ਬਾਰੀਕ ਹੈ। ਕੌਮ ਦੀ ਤਰੱਕੀ ਲਈ ਸਿੰਘਾਂ ਨੇ ਬੜੀਆਂ ਸ਼ਹੀਦੀਆਂ ਦਿੱਤੀਆਂ ਤਾਂ ਹੀ ਅਸੀਂ ਮੁਗਲਾਂ ਦੇ ਜੁਲਮਾਂ

ਤੋਂ ਨਿਜਾਤ ਪਾ ਸਕੇ ਹਾਂ।"

ਭਾਈ ਭਗਤ ਸਿੰਘ ਦੇ ਵਿਚਾਰ ਸਭ ਹਾਜਰ ਸਦੱਸਿਆਂ ਨੇ ਧਿਆਨ ਪੂਰਵਕ ਸੁਣੇ। ਬਾਬਾ ਖੇਮ ਸਿੰਘ ਬੇਦੀ ਵੀ ਚਾਹੁੰਦੇ ਸਨ ਕਿ ਸਿੱਖ ਤਰੱਕੀ ਕਰਨ ਉਨ੍ਹਾਂ ਖੁਦ ਕਈ ਸਕੂਲ ਤੇ ਪਾਠਸ਼ਾਲਾਂ ਚਲਾਈਆਂ ਹੋਈਆਂ ਸਨ ਪਰ ਪੁਰਾਤਨਤਾ ਵਿੱਚੋਂ ਬਾਹਰ ਨਹੀਂ ਸਨ ਆਉਣਾ ਚਾਹੁੰਦੇ। ਬਾਬਾ ਖੇਮ ਸਿੰਘ ਬੇਦੀ ਦੇ ਨਾਲ ਕਈ ਹੋਰ ਪੁਜਾਰੀ ਤੇ ਧਰਮਸ਼ਾਲੀਏ ਭਾਈ, ਜਿਨ੍ਹਾਂ ਦੇ ਹੱਥਾਂ ਵਿੱਚ ਗੁਰਦੁਆਰਿਆਂ ਦੀਆਂ ਜਾਇਦਾਦਾਂ ਸਨ, ਪ੍ਰੋ. ਗੁਰਮੁੱਖ ਸਿੰਘ ਦੇ ਸੁਧਾਰਕ ਕੰਮ ਦੇ ਬੁਨਿਆਦੀ ਤੌਰ ਤੇ ਵਿਰੋਧੀ ਸਨ। ਉਨ੍ਹਾਂ ਨੂੰ ਡਰ ਸੀ ਕਿ ਕਿਤੇ ਇਸ ਸੁਧਾਰ ਵਿੱਚ ਉਨ੍ਹਾਂ ਦੀਆਂ ਜਾਇਦਾਦਾਂ ਹੀ ਨਾ ਖੁਸ ਜਾਣ। ਇਸ ਲਈ ਉਹ ਭਾਈ ਸਾਹਿਬ ਦੇ ਪ੍ਰਚਾਰ ਨੂੰ ਕੌੜੀ ਅੱਖ ਨਾਲ ਦੇਖਦੇ ਸਨ।

ਇਸ ਲਈ ਸਭ ਪੁਜਾਰੀ ਤੇ ਬਾਬਿਆਂ, ਨੇ ਹੁਕਮਨਾਮਾ ਜਾਰੀ ਕਰ ਹੀ ਦਿੱਤਾ ਅਤੇ ਭਾਈ ਸਾਹਿਬ ਨੂੰ ਪੰਥ ਵਿੱਚੋਂ ਛੇਕ ਦਿੱਤਾ। ਉਸ ਹੁਕਮ ਨਾਮੇ ਦੀ ਹੂ-ਬ-ਹੂ ਨਕਲ ਪਾਠਕਾਂ ਅੱਗੇ ਪੇਸ਼ ਕੀਤੀ ਜਾ ਰਹੀ ਹੈ। ਜਿਸ ਦੁਆਰਾ ਸਨਾਤਨੀ ਸਿੱਖਾਂ ਨੇ (ਜੋ ਮੂਰਤੀ ਪੂਜ ਸਨ) ਇੱਕ ਪੈਗੰਮਬਰੀ ਜਲਾਲ ਵਾਲੇ ਗੁਰੂ ਸਿੱਖ ਨੂੰ ਉਸ ਦੇ ਆਪਣੇ ਪੰਥ ਤੋਂ ਕੱਢ ਹੀ ਦਿੱਤਾ।

***ੴ ਸਤਿਗੁਰ ਪ੍ਰਸਾਦਿ॥***

ਸ੍ਰੀ ਅਕਾਲ ਸਹਾਏ ਅਕਾਲ ਸਹਾਏ

ਤਖ਼ਤ ਅਕਾਲ ਬੁੰਗਾ ਸ੍ਰੀ ਦਰਬਾਰ ਸਾਹਿਬ

ਸਾਹਿਬ ਜੀ

ਹਮ ਜੁਮਲੇ ਸਿੰਘਾਨ ਪੁਜਾਰੀਆਨ ਤਖ਼ਤ ਸ੍ਰੀ ਅਕਾਲ ਬੁੰਗਾ ਜੀ ਸਾਹਿਬ ਵ ਸ੍ਰੀ ਦਰਬਾਰ ਸਾਹਿਬ ਵ ਬਾਬਾ ਅਟੱਲ ਰਾਇ ਸਾਹਿਬ ਜੀ ਵ ਠੰਡਾ ਬੁੰਗਾ ਸਾਹਿਬ ਵ ਬੁੰਗਾ ਸਾਹਿਬ ਜੀ ਨੇ ਮੁਲਾਹਜ਼ੇ ਕਾਹਰਵਾਈ ਗੁਰਮੁਖ ਸਿੰਘ ਸਕੜ੍ਹਿ ਕਾ ਕੀਆ, ਮਾਲੂਮ ਹੂਆ ਕਿ ਇਸ ਸ਼ਖਸ ਨੇ ਚੰਦ ਜਗਾ ਬਰਖਿਲਾਫ਼ ਗੁਰ ਇਸ਼ਟ ਕੇ ਤੌਹੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵ ਗੁਰ ਅੰਸ ਵ ਗੁਰ ਬਾਨੀ ਕੇ ਤਹਰੀਰ ਵ ਤਕਰੀਰ ਕੀਆ ਹੈ ਜਿਸ ਸੇ ਸਾਬਤ ਹੋਤਾ ਹੈ ਕਿ ਉਸ ਕਾ ਇਤਕਾਦ ਸਿੱਖੀ ਧਰਮ ਸੇ ਬਿਲਕੁਲ ਬਰਖ਼ਿਲਾਫ ਹੈ, ਇਸ ਵਾਸਤੇ ਹਮ ਤਮਾਮ ਪੁਜਾਰੀਆਨ ਵ ਗ੍ਰੰਥੀਆਨ ਵ ਨੰਬਰਦਾਰਾਨ ਸ੍ਰੀ ਗੁਰਦੁਆਰੇ ਹਾਇ ਮਮਦੂਹ ਤਹਿਰੀਰ ਕਰਤੇ ਹੈਂ ਕਿ ਗੁਰਮੁਖ ਸਿੰਘ ਮਜ਼ਕੂਰ ਪੰਥ ਖਾਲਸਾ ਸੇ ਅਲਹਿਦਾ ਕੀਆ ਗਿਆ ਹੈ, ਗੁਰਦੁਆਰੇ ਹਾਇ ਮੌਸੂਫ ਮੇਂ ਉਸ ਕੀ ਅਰਦਾਸ ਨਾ ਹੋਗੀ ਵ ਬਰਤਾਉ ਨਾ ਹੋਗਾ। ਤਮਾਮ ਸਿੰਘਾਨ ਕੋ ਵਾਜ਼ਿਆ ਰਹੇ ਕਿ ਕੋਈ ਸ਼ਖਸ ਉਸ ਕਾ ਪੈਰੋਕਾਰ ਨਾ ਹੋ। ਜੋ ਸ਼ਖਸ ਉਸ ਕੀ ਪੈਰਵੀ ਕਰੇਗਾ, ਵੁਹ ਭੀ ਬੇਮੁਖ ਔਰ ਲਾਇਕ ਤਨਖ਼ਾਹ ਪੰਥ ਕੇ ਸਮਝਾ ਜਾਵੇਗਾ ਔਰ ਵੈਸਾ ਹੀ ਸਲੂਕ ਉਸ ਕੇ ਸਾਥ ਭੀ ਕੀਆ ਜਾਵੇਗਾ। ਫ਼ਕਤ। ਬਤਾਰੀਖ਼ ਸੱਤਵੀਂ ਮਾਹ ਚੇਤ ਸੰਮਤ ੪੧੮ ਗੁਰ ਨਾਨਕ ਸ਼ਾਹੀ ਮੁਤਾਬਿਕ ੧੮ ਮਾਰਚ ੧੮੮੭ ਈਸਵੀ।

ਅਕਾਲ ਤਖ਼ਤ ਦੇ ਇਸ ਹੁਕਮਨਾਮੇ ਕਾਰਨ, ਕੁਝ ਚਿਰ ਲਈ ਗੁਰਮੁੱਖ ਸਿੰਘ ਜੀ ਨਿਰਾਸਤਾ ਵਿੱਚ ਰਹੇ ਪਰ ਮੁੜ ਛੇਤੀ ਹੀ ਪੰਥ ਦੀ ਸੇਵਾ ਵਿੱਚ ਹਾਜਰ ਹੋ ਗਏ। ਉਨ੍ਹਾਂ ਦੀ ਘਾਲਣਾ ਸਦਕਾ ਹੀ ਸੰਨ 1893 ਵਿੱਚ ਖਾਲਸਾ ਕਾਲਜ ਸਕੂਲ ਹੋਂਦ ਵਿੱਚ ਆਇਆ ਸੀ, ਜੋ ਉੱਨਤੀ ਕਰਕੇ ਬਾਅਦ ਵਿੱਚ ਅਦੁੱਤੀ ਵਿਦਿਅਕ ਸੰਸਥਾ ਬਣ ਗਈ। ਇਸ ਕਦਾਵਰ ਸੰਸਥਾ ਉੱਪਰ ਅੱਜ ਪੂਰੀ ਕੌਮ ਨੂੰ ਮਾਣ ਹੈ। ਵਕਤ ਗੁਜ਼ਰਦਾ ਗਿਆ ਪ੍ਰੋ. ਗੁਰਮੁੱਖ ਸਿੰਘ ਨੇ ਸਿੱਖਾਂ ਅੰਦਰ ਜਾਗ੍ਰਿਤੀ ਪੈਦਾ ਕਰਨ ਲਈ ਸਿੱਖ ਧਰਮ ਅਤੇ ਸਿੱਖ ਇਤਿਹਾਸ ਸੰਬੰਧੀ ਪੁਸਤਕਾਂ ਲਿਖਵਾ ਕੇ ਪ੍ਰਕਾਸ਼ਤ ਕਰਵਾਉਣੀਆਂ ਸ਼ੁਰੂ ਕੀਤੀਆਂ ਪੰਜਾਬੀ ਭਾਸ਼ਾ ਵਿੱਚ ਸਮਾਚਾਰ ਪੱਤਰ ਤੇ ਪਤ੍ਰਿਕਾਵਾਂ ਜਾਰੀ ਕਰਵਾਈਆਂ। ਇਸ ਕੰਮ ਵਿੱਚ ਭਾਈ ਦਿੱਤ ਸਿੰਘ ਤੇ ਭਾਈ ਜਵਾਹਿਰ ਸਿੰਘ ਕਪੂਰ ਉਨ੍ਹਾਂ ਦੇ ਵੱਡੇ ਸਹਾਇਕ ਰਹੇ। ਅੰਗਰੇਜੀ ਸਰਕਾਰ ਨੇ ਵੀ ਆਪ ਦਾ ਸਾਥ ਦਿੱਤਾ ਤੇ ਇਸ ਤਰ੍ਹਾਂ ਨਾਲ ਸਿੱਖਾਂ ਨੂੰ ਆਪਣੀ ਇਕ ਖਾਸ ਤੇ ਅਲੱਗ ਪਹਿਚਾਣ ਮਿਲ ਗਈ। ਹੁਣ ਸਿੱਖ ਆਪਣੇ ਆਪ ਨੂੰ ਹਿੰਦੂਆਂ ਤੋਂ ਵੱਖ ਕੌਮ ਤਸਵਰ ਕਰਨ ਲੱਗ ਪਏ।

ਪਰ ਪੰਥ ਤੋਂ ਖਾਰਜ ਕੀਤੇ ਪ੍ਰੋ: ਗੁਰਮੱਖ ਸਿੰਘ ਨੂੰ ਮੁੜ ਪੰਥ ਵਿੱਚ ਸ਼ਾਮਲ ਕਰਨ ਲਈ ਸਿੱਖ ਜਗਤ ਇੰਨ੍ਹਾਂ ਅਵੇਸਲਾ ਰਿਹਾ, ਕਿ ਸੰਨ 1887 ਤੋਂ ਬਾਅਦ ਸੰਨ 1994 ਈਸਵੀ ਤੱਕ ਭਾਵ 107 ਸਾਲ, ਇਸ ਵਿਸ਼ੇ ਨੂੰ ਕਿਸੇ ਨੇ ਵੀ ਨਾ ਘੋਖਿਆ, ਕਿ ਅਸੀਂ ਆਪਣੀ ਕੌਮ ਦੀ ਸਭ ਤੋਂ ਮਹਾਨ ਹਸਤੀ ਨੂੰ ਮੁੜ ਪੰਥ ਵਿੱਚ ਸ਼ਾਮਲ ਕਰ ਲਈਏ। ਪ੍ਰੋ. ਗੁਰਮੁੱਖ ਸਿੰਘ ਜੀ 24 ਸਤੰਬਰ

1899 ਤੱਕ ਵਿੱਚ ਸਿੱਖ ਪੰਥ ਦੀ ਸੇਵਾ ਕਰਦੇ, ਦਿਲ ਦਾ ਦੌਰਾ ਪੈਣ ਕਾਰਨ ਕੰਡੇ ਘਾਟ ਵਿੱਚ ਉਹਨਾਂ ਦੀ ਮੌਤ ਹੋ ਗਈ ਸੀ।

1995 ਈਸਵੀ ਵਿੱਚ "ਵਰਲਡ ਸਿੱਖ ਕਾਨਫਰੰਸ" ਹੋਈ ਸੀ, ਤੇ ਉਦੋਂ ਹੀ ਪ੍ਰੋ: ਗੁਰਮੁੱਖ ਸਿੰਘ ਨੂੰ 108 ਸਾਲਾਂ ਬਾਅਦ ਮਰਨ-ਪ੍ਰਾਂਤ ਪੰਥ ਵਿੱਚ ਵਾਪਸ ਸ਼ਾਮਲ ਕੀਤਾ ਗਿਆ। ਪਰ ਅੱਜ ਤੱਕ ਸਿੱਖ ਕੌਮ ਨੂੰ ਇਹ ਨਹੀਂ ਦੱਸਿਆ ਗਿਆ ਕਿ ਉਹ ਸਿੱਖ ਦਰਦੀ ਕੌਣ ਸਨ ਜਿਨ੍ਹਾਂ ਨੇ ਸੰਨ 1995 ਵਿੱਚ ਅਕਾਲ ਤਖ਼ਤ ਦੇ ਜੱਥੇਦਾਰ ਨੂੰ ਇਸ ਸ਼ੁੱਭ ਕੰਮ ਕਰਨ ਲਈ ਪ੍ਰੇਰਿਆ ਸੀ। ਆਸ਼ਾ ਹੈ ਕਿ ਅਕਾਲ ਤਖ਼ਤ ਵੱਲੋਂ ਇਸ ਬਾਰੇ ਸਿੱਖ ਕੌਮ ਨੂੰ ਜਾਣਕਾਰੀ ਦਿੱਤੀ ਜਾਵੇਗੀ ਤਾਂ ਜੋ ਉਸ ਪੰਥ-ਦਰਦੀ ਦਾ ਅਭੀਨੰਦਨ ਕੀਤਾ ਜਾ ਸਕੇ। ਇਸ ਲੇਖ ਦੇ ਅੰਤ ਵਿੱਚ ਸਿੱਖ ਪ੍ਰਚਾਰਕਾਂ ਅੱਗੇ ਬੇਨਤੀ ਹੈ ਕਿ ਸਾਡੀ ਕੌਮ ਦਾ ਇਤਿਹਾਸ ਜੰਗਾਂ ਤੇ ਸਹਾਦਤਾਂ ਨਾਲ ਭਰਿਆ ਇੱਕ ਅਮੀਰ ਇਤਿਹਾਸ ਹੈ। ਸਾਡੇ ਬਜੁਰਗਾਂ ਨੇ ਕੁਰਬਾਨੀਆਂ ਦੇ ਕੇ ਸਿੱਖੀ ਸਿਦਕ ਦੀ ਜੋਤ ਜਗਾਈ ਰੱਖੀ ਹੈ। ਇਸ ਸਿਦਕੀ ਦੀਵੇ ਵਿੱਚ ਸਿਦਕੀ ਤੇਲ ਦੀ ਘਾਟ ਨਾ ਹੋਣ ਦਿਉ। ਹੁਣ ਸਿੱਖ ਚੇਤਨਾ ਜਗਾਈ ਰੱਖਣ ਦੀ ਜਿੰਮੇਵਾਰੀ ਤੁਸਾਂ ਨਿਭਾਉਣੀ ਹੈ, ਤਾਂ ਜੋ ਸਿੱਖ ਕੌਮ ਉਤਨੀ ਉੱਨਤੀ ਕਰੇ, ਜਿਵੇਂ ਪ੍ਰੋ: ਗੁਰਮੁੱਖ ਸਿੰਘ ਨੇ ਆਪਣੇ ਕਿਆਸਾਂ ਵਿੱਚ ਲਿਆਂਦੀ ਸੀ।

ਸਾਡੀ ਮੰਜਿਲ ਅੱਜ ਵੀ ਸਿੱਖ ਆਦਰਸ਼ ਹਨ, ਜੋ ਨਾ ਸਿਰਫ ਸਿੱਖ ਕੌਮ ਦਾ ਬਲਕਿ ਪੂਰੇ ਭਾਰਤੀਆਂ ਦਾ ਮਾਰਗ ਦਰਸ਼ਨ ਕਰ ਸਕਦੇ ਹਨ।

**9417924009**

---

**ਸਫਾ 16 ਦਾ ਬਾਕੀ**

ਇਹੀ ਕੁੱਝ ਸੁਣਨ ਨੂੰ ਮਿਲਦਾ ਸੀ। ਮੈਂ ਕਦੀ ਇਸ ਗੱਲ ਵੱਲ ਧਿਆਨ ਨਹੀਂ ਦਿਤਾ ਪਰ ਮੇਰੀ ਧਰਮ ਪਤਨੀ ਅੰਦਰ ਖਾਤੇ ਮੇਰੇ ਤੋ ਚੋਰੀ ਕੁੱਝ ਜਰੂਰ ਕਰਦੀ ਰਹਿੰਦੀ ਸੀ। ਮੇਰੇ ਸਤਿਕਾਰ ਯੋਗ ਜੀਜਾ ਜੀ ਜੋ ਅਧਿਆਪਕ ਸਨ। ਪੜ੍ਹੇ ਲਿਖੇ ਸਨ, ਗੁਰੂ ਗ੍ਰੰਥ ਸਾਹਿਬ ਨੂੰ ਮੰਨਦੇ ਸਨ ਪਰ ਪ੍ਰਚੱਲਤ ਰੀਤਾਂ ਦੇ ਪੱਕੇ ਧਾਰਨੀ ਸਨ ਮੇਰੀ ਪਤਨੀ ਨੇ ਉਹਨਾਂ ਨੂੰ ਮੇਰੇ 'ਤੇ ਜੋਰ ਪਾਉਣ ਲਈ ਮਨਾ ਲਿਆ ਸੀ। ਮੈਂ ਜੀਜਾ ਜੀ ਦਾ ਬੇਹੱਦ ਸਤਿਕਾਰ ਕਰਦਾ ਸੀ ਉਹਨਾਂ ਨੇ ਮੈਨੂੰ ਨੰਗਲ ਨੇੜੇ ਘੁੰਗਰ ਦੇ ਡੇਰੇ ਜਾਣ ਲਈ, ਮਨਾਉਣਾ ਸ਼ੁਰੂ ਕਰ ਦਿਤਾ। ਦੋ ਤਿੰਨ ਸਾਲ ਲੰਘ ਗਏ ਮੇਰਾ ਮੰਨ ਨਹੀਂ ਮੰਨਿਆ। ਉਹਨਾਂ ਨੇ ਮੈਨੂੰ ਬਹੁਤ ਮਜਬੂਰ ਕੀਤਾ ਪਰ ਮੈਂ ਟੱਸ ਤੋ ਮੱਸ ਨਾ ਹੋਇਆ ਨਤੀਜਾ ਇਹ ਹੋਇਆ ਕਿ ਘਰ ਵਿਚ ਲਗਾਤਾਰ ਲੜਾਈ ਰਹਿਣ ਲਗ ਪਈ। ਆਖਰ ਇਕ ਦਿਨ ਜੀਜਾ ਜੀ ਸਾਨੂੰ ਘੁੰਗਰ ਪਾਸ ਲੈ ਹੀ ਗਏ। ਪਤਨੀ ਬਾਗੋ-ਬਾਗ ਪਰ ਮੈ ਬੰਨ੍ਹਿਆ ਰੁੱਧਿਆ ਗਿਆ ਸੀ ਘੁੰਗਰ ਬੜਾ ਖੁਸ ਹੋਇਆ ਕਿ ਚੰਡੀਗੜ੍ਹੋਂ ਮਾਲਦਾਰ ਸਾਮੀ ਆਈ ਹੈ, ਹਰ ਐਤਵਾਰ ਘੁੰਗਰ ਪਾਸ ਜਾਣਾ ਸ਼ੁਰੂ ਕਰ ਦਿਤਾ ਦੋ ਤਿੰਨ ਮਹੀਨੇ ਬਾਅਦ ਸਾਨੂੰ ਖਾਣ ਲਈ ਫਲ ਦਿਤਾ ਕੋਈ ਫਾਇਦਾ ਨਾ ਹੋਇਆ ਫਿਰ ਉਹੀ ਕਹਾਣੀ ਕਿ ਤੁਸੀਂ ਫਲ ਠੀਕ ਤਰ੍ਹਾਂ ਨਹੀਂ ਖਾਦਾ। ਦੁਬਾਰਾ ਫਿਰ ਫਲ ਦਿਤਾ। ਅਸੀਂ ਸਭ ਕੰਮ ਕਾਰ ਛੱਡ ਕੇ ਬਿਨਾਂ ਨਾਗੇ ਹਰ ਐਤਵਾਰ ਉਸ ਪਾਸ ਜਾਂਦੇ ਇਸ ਦੌਰਾਨ ਮੈਂ ਦੇਖਿਆ ਕਿ ਉਹ ਪੁਰਾਣੀਆਂ ਘਟਨਾਵਾਂ ਬਾਰੇ ਤਾਂ ਦਸ ਦਿੰਦਾ ਸੀ ਬਾਕੀ ਤਾਂ ਲੋਕ ਆਪ ਹੀ ਸਭ ਕੁਝ ਦੱਸਦੇਰਹਿੰਦੇ ਸਨ ਇਕ ਸਾਲ ਦੇ ਦੌਰਾਨ ਉਸ ਨੇ ਕਈਆਂ ਨੂੰ ਫਲ ਦਿਤੇ ਪਰ ਕਿਸੇ ਦੇ ਮੁੰਡਾ ਨਹੀਂ ਹੋਇਆ। ਰੱਬ ਦੀ ਕਰਨੀ ਸਾਡੇ ਘਰ ਲੜਕਾ ਪੈਦਾ ਹੋਇਆ। ਹੁਣ ਤਾਂ ਉਸ ਪਾਸ ਜਾਣਾ ਜਰੂਰੀ ਸੀ। ਸਵਾ ਮਹੀਨੇ ਬਾਅਦ ਉਸ ਦੇ ਡੇਰੇ ਤੇ ਲੜਕੇ ਨੂੰ ਨਾਲ ਲੈ ਕੇ ਗਏ। ਬੜਾ ਖਰਚਾ ਕਰਵਾਇਆ ਤੇ ਘੁੰਗਰ ਨੇ ਹੁਣ ਇਹ ਗਲ ਫੜ ਲਈ ਕਿ ਵੇਖੋ ਇਨ੍ਹਾਂ ਦੇ ਘਰ ਮੁੰਡਾ ਹੋਇਆ ਹੈ। ਹੋਰ 6-7 ਮਹੀਨੇ ਅਸੀਂ ਜਾਂਦੇ ਰਹੇ। ਬਸ ਉਸ ਦੀ ਇਹੀ ਰੱਟ ਵੇਖੋ ਚੰਡੀਗੜ੍ਹੀਏ ਇਹਨਾਂ ਦੇ ਘਰ ਮੁੰਡਾ ਹੋਇਆ ਹੈ। ਗੱਲ ਕੀ ਮੁੰਡਾ ਤਾਂ ਰਬ ਦੀ ਮੇਹਰ ਨਾਲ ਹੋਇਆ ਸੀ ਪਰ ਕਿਰਪਾ ਘੁੰਗਰ ਦੀ ਮੰਨੀ ਗਈ। 6 ਮਹੀਨੇ ਤੋਂ ਬਾਅਦ ਮੈਂ ਸਟੈਂਡ ਲੈ ਲਿਆ ਕਿ ਹੁਣ ਮੈਂ ਕਦੀ ਵੀ ਕਿਸੇ ਤਾਂਤਰਿਕ ਬਾਬੇ ਆਦਿ ਪਾਸ ਨਹੀਂ ਜਾਵਾਂਗਾ ਤੇ ਨਾ ਹੀ ਅੱਜ ਤੱਕ ਗਿਆ ਹਾਂ ਇਸ ਗੱਲ ਨੂੰ 27 ਸਾਲ ਬੀਤ ਚੁਕੇ ਹਨ। ਇਸ ਹੱਡ ਬੀਤੀ ਤੋਂ ਮੇਰਾ ਇਹ ਭਾਵ ਹੈ ਕਿ ਮੁੰਡਾ ਕੁੜੀ ਤਾਂ ਉਸ ਅਕਾਲਪੁਰਖ ਦੀ ਮੇਹਰ ਸਦਕਾ ਹੀ ਸੰਭਵ ਹੈ।

9465216530

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ.ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ

## ਲੇਖਾ ਜੋਖਾ

ਭੈ, ਭੁੱਖ ਤੋਂ ਸਾਨੂੰ ਨਾ ਮਿਲੀ ਮੁਕਤੀ,
ਅਸਾਂ ਏਸ ਆਜ਼ਾਦੀ ਤੋਂ ਖੱਟਿਆ ਕੀ?
ਪੈਦਾ ਜਿਣਸ ਕੀਤੀ, ਡੋਲ੍ਹ ਲਹੂ ਮੁੜ੍ਹਕਾ,
ਬੋਹਲ ਮੰਡੀ 'ਚ ਸੱਟਿਆ, ਵੱਟਿਆ ਕੀ?
ਵੋਟਾਂ ਪਾ ਕੇ ਚੁਣੇ ਬੇਈਮਾਨ ਲੀਡਰ,
ਸਾਡੀ ਸੂਝ ਨੇ ਛਾਣਿਆ, ਛੱਟਿਆ ਕੀ?
ਲੇਖਾ ਜੋਖਾ, ਬਹਿ ਕੈਲਵੀ ਅੱਜ ਕਰੀਏ,
ਕੀ ਬੀਜਿਆ? ਤੇ ਅਸਾਂ ਕੱਟਿਆ ਕੀ?

## ਡੇਰੇ

ਗੁਰੂ ਡੰਮ ਦਾ ਡਮਰੂ ਖੜਕਦਾ ਏ,
ਪੈਰ ਪੈਰ ਤੇ ਉੱਸਰੇ, ਵੇਖ! ਡੇਰੇ।
ਠੱਗਾਂ ਆਪਣਾ ਜਾਲ ਵਿਛਾ ਰੱਖਿਐ,
ਭੋਲੇ ਭਾਲੇ ਮੱਤਹੀਣ ਨੇ ਲੋਕ ਘੇਰੇ
ਖੀਰਾਂ, ਦੁੱਧ ਫਰੂਟ ਸ਼ਰਾਬ ਕੁੱਕੜ,
ਮੂਰਖ ਭੇਟ ਕਰਦੇ, ਫਿਰਦੇ ਵਿਚ ਨ੍ਹੇਰੇ।
ਕਿਸੇ ਸਾਧ ਦਾ ਬਣ ਜਾ ਤੂੰ ਚੇਲਾ,
ਫਿਰ ਜਾਣਗੇ 'ਕੈਲਵੀ' ਦਿਨ ਤੇਰੇ।

## ਰੱਬ/ਭਈਆ

ਆਪ ਕੰਮ ਨਾ ਜਦੋਂ ਅਸੀਂ ਕਰ ਸਕੀਏ,
ਵਾਜ ਮਾਰੀਏ, ਆ ਕੇ ਕਰੀਂ ਭੱਈਆ।
ਵੱਡੀ ਜਦੋਂ ਸਮੱਸਿਆ ਬਣੇ ਰੱਬ ਨੂੰ,
ਕਰੀਏ ਬੇਨਤੀ, ਸਾਡੀ ਲਾ ਪਾਰ ਨੱਈਆ।
ਖਾਈਏ, ਖਰਚੀਏ, ਕਰੀਏ ਮੌਜ ਮਸਤੀ,
ਸਾਡੇ ਸਿਰ ਤੇ ਰੱਖੇ ਤੂੰ ਹੱਥ, ਮੱਈਆ।
ਡੱਕਾ, ਇੱਕ ਨਾ ਤੋੜੀਏ 'ਕੈਲਵੀ' ਜੀ,
ਤਾਂ ਵੀ ਜ਼ਿੰਦਗੀ ਦਾ ਰੁੜ੍ਹਦਾ ਰਹੇ ਪਹੀਆ।

## ਕੂੜ ਦੇ ਵਾਜੇ

ਭੁੱਖੇ ਪੇਟ ਸੌਂਦੇ ਆਹਾਂ ਭਰਨ ਕਿਰਤੀ,
ਵਿਹਲੜ ਸੂਰ ਵਾਂਗੂੰ ਖਾ-ਖਾ ਰੱਜਦੇ ਨੇ।
ਢੂੰਡ ਭਾਲ ਥੱਕੇ, ਮਿਲੀ ਨਹੀਂ ਸ਼ਾਂਤੀ,
ਬੱਦਲ ਜੰਗਦੇ ਸਿਰਾਂ ਤੇ ਗੱਜਦੇ ਨੇ।
ਜੀਹਨਾਂ ਕਹਿਣਾ ਸੀ ਰਾਣੀਏ ਢੱਕ ਅੱਗਾ,
ਮੂੰਹ ਸ਼ਰਮ ਦੇ ਮਾਰੇ ਉਹ ਕੱਜਦੇ ਨੇ।
ਸੁਣਿਐ 'ਕੈਲਵੀ' ਕੂੜ ਨਿਖੁੱਟਦਾ ਏ,
ਏਥੇ ਵਾਜੇ ਹੀ ਕੂੜ ਦੇ ਵੱਜਦੇ ਨੇ।

## ਵਾਹਿਗੁਰੂ ਵਾਹਿਗੁਰੂ !!

ਨਿਰਣਾ ਲੈਣ ਵਿਚ, ਨਹੀਂ ਨਿਰਪੱਖ ਰਹਿੰਦੇ,
ਅਸੀਂ ਦੂਜੇ ਦੀ ਮਿੱਟੀ ਫਰੋਲਦੇ ਹਾਂ।
ਕੋਈ ਘਟਨਾ ਵਰਤਾਰਾ ਜੋ ਵਰਤਦਾ ਏ,
ਹਿੱਤ ਓਸ ਵਿਚ ਆਪਣਾ ਟੋਲਏ ਹਾਂ।
ਅੱਗੇ ਪਿੱਛੇ ਨਾ ਆਵੇ ਖ਼ੁਦਾ ਚੇਤੇ,
ਕੂੜ, ਕੁਫਰ, ਕੁਸੱਤ ਨਿੱਤ ਬੋਲਦੇ ਹਾਂ।
ਜਦੋਂ ਗਲ ਮੁਸੀਬਤ ਪਏ 'ਕੈਲਵੀ' ਜੀ,
ਓਦੋਂ ਵਾਹਿਗੁਰੂ ਲੱਭਦੇ, ਟੋਲਦੇ ਹਾਂ।

9878381474

# ਕਾਵਿ ਕਿਆਰੀ

## *ਮਾਤਾ ਸੁਲੱਖਣੀ*

ਚੱਬੇ ਪਿੰਡ ਵਿੱਚ ਮਾਤ ਸੁਲੱਖਣੀ, ਨਾਲ ਪਤੀ ਦੇ ਰਹਿੰਦੀ।
ਸ਼ਾਮ ਸਵੇਰੇ ਨਾਮ ਪ੍ਰਭੂ ਦਾ, ਨਾਲ ਪਿਆਰ ਦੇ ਲੈਂਦੀ,
ਐਸੇ ਲੇਖ ਪ੍ਰਭੂ ਨੇ ਲਿਖੇ, ਘਰ ਵਿੱਚ ਰੌਣਕ ਨਾ ਸੀ।
ਨਾ ਕੋਈ ਪੁੱਤ ਨਾ ਧੀ ਓਸਦੀ, ਪੱਲੇ ਪਈ ਉਦਾਸੀ।
ਛੇਵੇਂ ਗੁਰੂ, ਗੁਰੂ ਹਰਗੋਬਿੰਦ ਜੀ, ਸ਼ਿਕਾਰ ਲਈ ਜਦ ਜਾਂਦੇ।
ਚੱਬਾ ਪਿੰਡ ਸੀ ਰਾਹ ਵਿੱਚ ਆਉਂਦਾ, ਲੋਕੀ ਦਰਸ਼ਨ ਪਾਉਂਦੇ,
ਮਾਂ ਸੁਲੱਖਣੀ ਫੁਰਨਾ ਫੁਰਿਆ, ਸਤਿਗੁਰ ਤਾਂਈਂ ਸੁਣਾਵਾਂ।
ਪੁੱਤਰਾਂ ਦੀ ਜੋ ਤਾਂਘ ਹੈ ਮੈਨੂੰ, ਦਿਲ ਦੀ ਬਾਤ ਬਤਾਵਾਂ।
ਮੀਰੀ ਪੀਰੀ ਦੇ ਮਾਲਕ ਸਤਿਗੁਰ, ਚੱਬੇ ਪਿੰਡ 'ਚੋਂ ਲੰਘੇ।
ਪੱਲੂ ਫੜਿਆ ਮਾਤ ਸੁਲੱਖਣੀ, ਜਾਂਦੇ ਕਿਉਂ ਹੋ ਲੰਘੇ।
ਸਤਿਗੁਰ ਜੀ ਨੇ ਪੁਛਿਆ ਮਾਤਾ, ਕਿਉਂ ਪੱਲੂ ਹੈ ਫੜਿਆ।
ਕਿਹੜੀ ਔਕੜ ਆਈ ਤੈਨੂੰ, ਕਿਹੜਾ ਕਾਰਜ ਅੜਿਆ।
ਮਾਤ ਸੁਲੱਖਣੀ ਝੋਲੀ ਅੱਡਕੇ ਦਾਤ ਪੁੱਤਰ ਦੀ ਮੰਗੀ।
ਇੱਕ ਪੁੱਤਰ ਦੀ ਲੋੜ ਹੈ ਮੈਨੂੰ, ਇਹੋ ਗੱਲ ਹੈ ਚੰਗੀ।
ਮੀਰੀ ਪੀਰੀ ਦੇ ਮਾਲਕ ਜੀ ਜਦ, ਤੱਕਣ ਲੇਖ ਵਿਧਾਤਾ।
ਪੁੱਤਰਾਂ ਦਾ ਜੋ ਖਾਤਾ ਸੀ ਉਹ, ਖਾਲੀ ਪਿਆ ਦਿਖਾਤਾ।
ਹਾੜ੍ਹਾ ਕੱਢਕੇ ਮਾਤਾ ਬੋਲੀ ਮੈਂ ਹਾਂ, ਅੱਤ ਨਿਮਾਣੀ।
ਕੁੱਲ ਦੇ ਅੰਦਰ ਸਾਂਝ ਪਾ ਦਿਓ, ਜੱਗ ਵਿੱਚ ਰਹੇ ਨਿਸ਼ਾਨੀ।
ਓਥੇ ਲਿਖਣ ਵੇਲੇ ਜੇ ਭੁੱਲੇ, ਭੁੱਲ ਚੁੱਕ ਹੈ ਹੋ ਜਾਂਦੀ।
ਲਿਖ ਲਓ ਹੁਣ ਜੋ ਗੱਲਤੀ ਹੋਈ, ਕਲਮ ਦਵਾਤ ਹੈ ਆਂਦੀ।
ਮੀਰੀ ਪੀਰੀ ਦੇ ਮਾਲਕ ਜੀ ਜਦ, ਮਿਹਰਾਂ ਦੇ ਵਿੱਚ ਆਏ,
ਫੜਕੇ ਕਲਮ ਲਿਖਣ ਲਈ ਚੁੱਕੀ, ਘੋੜਾ ਲਿਆ ਖੜਾਏ।
ਲਿਖਣ ਲੱਗੇ ਜਦ ਏਕਾ ਸਤਿਗੁਰ, ਹੋਇਆ ਖੁਸ਼ੀ ਵਿਧਾਤਾ,
'ਢਾਡੀ' ਘੋੜੇ ਪੌੜ ਚੁਕਿਆ, ਏਕਾ ਬਣ ਗਿਆ ਸਾਤਾ।
ਏਦਾਂ ਮਾਤ ਸੁਲੱਖਣੀ ਜੀ ਦੀ, ਇੱਛਾ ਹੋ ਗਈ ਪੂਰੀ।
ਪੁੱਤਰਾਂ ਦੇ ਨਾਲ ਝੋਲੀ ਭਰ ਗਈ, ਰੀਝ ਨਾ ਰਹੀ ਅਧੂਰੀ।
ਹਰਗੋਬਿੰਦ ਮਿਹਰਾਂ ਦੇ ਸਾਂਈ, ਦਿਲ ਦੀ ਆਸ ਪੁਜਾਈ।
ਇੱਕ ਪੁੱਤਰ ਦੀ ਦਾਤ ਸੀ ਮੰਗੀ, ਝੋਲੀ ਭਰ ਦਿਖਲਾਈ।
ਝੂਠ, ਵਹਿਮ ਨੂੰ ਕੱਠਾ ਕਰਕੇ,
ਨਵਾਂ ਹੀ ਸੱਚ ਰਚਾਉਣ ਪਾਖੰਡੀ।
ਗਾਲ੍ਹਾਂ, ਗੱਲਾਂ, ਗੱਪਾਂ ਨੂੰ ਵੀ,
ਰਾਗਾਂ ਦੇਂ ਵਿੱਚ ਗਾਉਣ ਪਾਖੰਡੀ।
ਬੈਠ ਗੱਦੀ 'ਤੇ ਚੇਲਿਆਂ ਕੋਲੋਂ,
ਇਹ ਸੇਵਾ ਖ਼ੂਬ ਕਰਾਉਣ ਪਾਖੰਡੀ।
ਜਸਪਿੰਦਰ ਝੋਲੀ ਭਾਲੀ ਸੰਗਤ ਵਿਚੋਂ,
ਬੀਬੀਆਂ ਨੂੰ ਪਤਿਆਉਣ ਪਾਖੰਡੀ।

ਪ੍ਰੀਤਮ ਸਿੰਘ ਢਾਡੀ
ਜਗਾਧਰੀ ਵਰਕਸ਼ਾਪ

♦♦♦♦

## *ਪੈਲੀਆਂ ਨੂੰ ਲੱਗੀ ਹੈ ਪਿਆਸ*

ਮੰਗੂ ਵੀ ਉਡੀਕਦੇ ਨੇ, ਛੇੜੂ ਵੀ ਉਡੀਕਦੇ ਨੇ,
ਪੈਲੀਆਂ ਨੂੰ ਲੱਗੀ ਹੈ ਪਿਆਸ,
ਇੱਕ ਵਾਰੀ ਨਾਨਕੀ ਦੇ ਵੀਰ ਜੇ ਦਿਖਾਵੇਂ ਮੁੱਖ,
ਪੁੱਗ ਜਾਵੇ ਸਭਨਾਂ ਦੀ ਆਸ,
ਇੱਕ ਵਾਰੀ ਪਹਿਲਾਂ ਵਾਂਗੂੰ ਫੇਰ ਨਨਕਾਣੇ ਵਲੋਂ,
ਸਾਡੇ ਕੋਲੇ ਆ ਜਾ ਨਿਰੰਕਾਰ,
ਮੇਟ ਧੁੰਦ ਸਾਰੇ ਹੀ ਜਹਾਨ ਉੱਤੇ ਦਿਸਦੀ ਜੋ,
ਦੂਰ ਕਰ ਸਾਰਾ ਅੰਧਕਾਰ,
ਤੇਰਾ ਤੇਰਾ ਕਹਿ ਕੇ ਤੂੰ ਤਾਂ ਹੋ ਗਿਆ ਸੀ ਸਾਰਿਆਂ ਦਾ,
ਹੁਣ ਸਾਨੂੰ ਕਰੀਂ ਨਾ ਨਿਰਾਸ਼,
ਪੈਲੀਆਂ ਨੂੰ ਲੱਗੀ ਹੈ ਪਿਆਸ...
ਤੇਰੇ ਹੀ ਗਿਰਾਂ ਦੀ ਪਾਨਿ-ਧੂੜੀ ਦੀ ਵੀ ਕਦੋਂ ਤਨ,
ਲਾ ਨਾ ਸਕਾਂਗੇ ਮੱਥੇ ਛੋਹ?
ਕਦੋਂ ਤੀਕ ਸਾਡੇ ਉਤੇ ਬੰਦਸ਼ਾਂ ਇਹ ਰਹਿਣੀਆਂ ਨੇ,
ਕਦੋਂ ਹੋਊ ਚਾਨਣਾ ਵੇ ਲੋਅ?
ਇਕੋ ਧਰਤੀ ਦੇ ਪੁੱਤ, ਕਦੋਂ ਰਲ ਬੈਠਣੇ ਨੇ,

ਕਦੋਂ ਸੱਚ ਹੋਣਗੇ ਕਿਆਸ?
ਪੈਲੀਆਂ ਨੂੰ ਲੱਗੀ ਹੈ ਪਿਆਸ...
ਮਿੱਠੀ ਮਿੱਠੀ ਬਾਣੀ ਤੇਰੀ, ਮਿੱਠੇ ਮਿੱਠੇ ਮਹਿਰਮਾ ਵੇ,
ਮਿੱਠੇ ਤੇਰੇ ਲੱਗਦੇ ਨੇ ਬੋਲ,
ਮਿੱਠੇ ਮਿੱਠੇ ਬੋਲ ਜੋ ਸੁਣਾਵੇਂ, ਇੱਕ ਵਾਰ ਆਕੇ,
ਭਰ ਜਾਵੇ ਸਭਨਾਂ ਦੀ ਝੋਲ,
ਉਂਝ ਤਾਂ ਦਿਨਾਂ ਦੇ ਕਹਿੰਦੇ, ਦਿਲਾਂ ਨੂੰ ਵੀ ਰਾਹ ਹੁੰਦੇ,
ਕਰ ਸਾਡੇ ਕਾਰਜਾਂ ਨੂੰ ਰਾਸ,
ਪੈਲੀਆਂ ਨੂੰ ਲੱਗੀ ਹੈ ਪਿਆਸ...
ਮੰਗੂ ਵੀ ਉਡੀਕਦੇ ਨੇ, ਛੇੜੂ ਵੀ ਉਡੀਕਦੇ ਨੇ,
ਪੈਲੀਆਂ ਨੂੰ ਲੱਗੀ ਹੈ ਪਿਆਸ,
ਇੱਕ ਵਾਰੀ ਨਾਨਕੀ ਦੇ ਵੀਰ ਜੇ ਦਿਖਾਵੇਂ ਮੁੱਖ,
ਪੁੱਗ ਜਾਵੇ ਸਭਨਾਂ ਦੀ ਆਸ।

## ਸਾਕਾ ਪੰਜਾ ਸਾਹਿਬ

ਭਰਿਆ ਪਿਆ ਹੈ ਸਿੱਖ ਇਤਿਹਾਸ,
ਸ਼ਹੀਦੀ ਅਤੇ ਕੁਰਬਾਣੀਆਂ ਨਾਲ,
ਪੜ੍ਹ ਲਿਆ ਅਗਰ ਇਸ ਨੂੰ,
ਤਾਂ ਮੂਹੋਂ ਨਿਕਲੇਗਾ ਸਿਖੀ ਕਮਾਲ,
ਐਸੀ ਅਜੀਬ ਘਟਨਾਵਾਂ ਹੋਈਆਂ,
ਜਿਕਰ ਕਿਤਾਬਾਂ 'ਚ ਮਿਲ ਜਾਂਦਾ ਹੈ,
ਜਿਨ੍ਹਾਂ ਵੀ ਹੈ ਪੜ੍ਹ ਲਿਆ ਉਸ ਨੂੰ,
ਦਿਲ ਉਹਨਾਂ ਦਾ ਕੰਬ ਜਾਂਦਾ ਹੈ,
ਮੈਂ ਵੀ ਪੜ੍ਹਿਆ ਕੁਝ ਇਸੇ ਤਰ੍ਹਾਂ ਦਾ,
ਦਿਲ ਮੇਰਾ ਵੀ ਹਿਲ ਗਿਆ,
ਸੋਚਦਾ ਹਾਂ ਕਿ ਦਸ ਦਿਆਂ ਤੁਹਾਨੂੰ,
ਕੀ ਖਜ਼ਾਨਾਂ ਮੈਨੂੰ ਮਿਲ ਗਿਆ,
ਪੜ੍ਹਿਆ ਸਾਕਾ ਪੰਜਾ ਸਾਹਿਬ ਬਾਰੇ,
ਸੇਵਾ ਖਾਤਰ ਸੀ ਕੁਰਬਾਣੀ ਦਿੱਤੀ,
ਸਿੱਖੀ ਪਿਆਰ ਸੀ ਉਹਨਾਂ ਅੰਦਰ,
ਜਿਨ੍ਹਾਂ ਚਲਦੀ ਗੱਡੀ ਰੋਕ ਦਿੱਤੀ,
ਗੱਲ 8 ਅਗਸਤ 1922ਦੀ ਹੈ,
ਅੰਗਰੇਜ਼ ਹਕੂਮਤ ਦਾ ਰਾਜ ਸੀ,
ਤਸ਼ੱਦਦ ਕਰਦੇ ਉਹ ਲੋਕਾਂ ਤੇ,
ਹੋਰ ਨਹੀਂ ਕੋਈ ਕੰਮ ਕਾਜ ਸੀ,
ਇਕ ਦਿਨ ਲੰਗਰ ਵਾਸਤੇ ਸਿੱਖਾਂ ਨੇ,
ਗੁਰਦੁਆਰਾ ਜ਼ਿਮੀ ਤੋਂ ਲਕੜਾਂ ਕੱਟੀਆਂ,
ਪਰ ਸਰਕਾਰ ਨੇ ਉਹ ਲਕੜਾਂ,
ਆਪਣੇ ਕਬਜ਼ੇ 'ਚ ਕਰ ਲਿਤੀਆਂ,
ਚੋਰੀ ਦਾ ਇਲਜ਼ਾਮ ਲਗਾ ਕੇ,
ਕੇਸ ਉਹਨਾਂ ਤੇ ਪਾ ਦਿੱਤਾ,
ਜੇਲ ਭੇਜਣ ਦਾ ਆਰਡਰ ਕੀਤਾ,
ਨਾਲੇ ਜ਼ੁਰਮਾਨਾ ਵੀ ਲਾ ਦਿਤਾ
ਸ਼ਰੋਮਣੀ ਗੁਰਦੁਆਰਾ ਕਮੇਟੀ ਨੇ ਜਦ,
ਇਸ ਬਾਰੇ ਸੀ ਆਵਾਜ਼ ਉਠਾਈ,
ਉਹਨਾਂ ਤੇ ਵੀ ਜੁਰਮਾਨਾ ਠੋਕਿਆ,
ਨਾਲੇ ਜੇਲ੍ਹ ਦੀ ਕੈਦ ਸੁਣਾਈ,
ਗੁੱਸੇ ਦੀ ਸੀ ਲਹਿਰ ਦੌੜ ਗਈ,
ਹਰ ਕੋਈ ਗੁੱਸਾ ਖਾ ਰਿਹਾ ਸੀ,
ਰਿਟਾਇਰਡ ਫੌਜੀਆਂ ਦਾ ਇੱਕ ਜੱਥਾ,
ਕਪੂਰਥਲੇ ਤੋਂ ਆ ਰਿਹਾ ਸੀ,
ਰੋਸ ਪ੍ਰਗਟਾਇਆ ਜਦ ਆਕੇ,
ਉਹਨਾਂ ਗ੍ਰਿਫਤਾਰ ਉਹਨਾਂ ਨੂੰ ਵੀ ਕਰ ਲਿਆ,
ਨਹੀਂ ਸਹਿਣਾ ਅਸੀਂ ਜ਼ਬਰ ਜੁਲਮ,
ਸੂਬੇਦਾਰ ਅਮਰ ਸਿੰਘ ਲਲਕਾਰ ਪਿਆ,
ਸੁਣਾ ਦਿਤੀ ਸੀ ਸਜ਼ਾ ਉਹਨਾਂ ਨੂੰ
ਭੇਜਿਆ ਜੇਲ੍ਹ ਤੇ ਜ਼ੁਰਮਾਨਾ ਵੀ ਲਾਇਆ,
29 ਅਕਤੂਬਰ 1922 ਦੀ ਰਾਤ ਨੂੰ,
ਇੱਕ ਗੱਡੀ 'ਚ ਉਹਨਾਂ ਨੂੰ ਬਿਠਾਇਆ,
ਅਗਲੇ ਦਿਨ ਗੱਡੀ ਰਾਵਲ ਪਿੰਡੀ ਪਹੁੰਚੀ,
ਅਟਕ ਨੂੰ ਫਿਰ ਉਹ ਚਲ ਪਈ ਸੀ,
ਲੰਗਰ ਤਿਆਰ ਕੀਤਾ ਪੰਜਾ ਸਾਹਿਬ ਸੰਗਤ ਨੇ
ਥਾਂ ਸਟੇਸ਼ਨ ਤੇ ਮੱਲ ਲਈ ਸੀ,
ਬੜਾ ਸਮਝਾਇਆ ਸਟੇਸ਼ਨ ਮਾਸਟਰ ਨੇ,

ਕਹਿਆ ਗੱਡੀ ਇਥੇ ਰੁਕਣੀ ਨਹੀਂ
ਪਰ ਭਾਈ ਕਰਮ ਸਿੰਘ ਬੋਲ ਪਇਆ,
ਲੰਗਰ ਛਕਾਏ ਬਿਨਾਂ ਗੱਲ ਬਣਨੀ ਨਹੀਂ,
ਗੱਡੀ ਆਂਦੇ ਦੇਖ ਕਰਮ ਸਿੰਘ,
ਰੇਲਵੇ ਲਾਈਨ ਤੇ ਹੀ ਲੇਟ ਗਿਆ,
ਨਾਲ ਪ੍ਰਤਾਪ ਸਿੰਘ ਤੇ ਹੋਰ ਸਾਥੀ ਲੇਟੇ,
ਸਾਰਾ ਸਟੇਸ਼ਨ ਉਹਨਾਂ ਘੇਰ ਲਿਆ,
ਡਰਾਈਵਰ ਸੀਟੀ ਵਜਾਂਦਾ ਰਿਹਾ
ਪਰ ਕੋਈ ਨਾ ਉਥੋਂ ਹੱਟਿਆ ਸੀ,
ਚੜ੍ਹ ਗਈ ਗੱਡੀ ਲੇਟੇ ਹੋਏ ਸਿੱਖਾਂ ਤੇ
ਫਟੜ ਕਰਣ ਬਾਦ ਰੁਕ ਗਈ ਸੀ,
ਲੰਗਰ ਦੀ ਕੀਤੀ ਗਈ ਸੇਵਾ
ਗੱਡੀ 'ਚ ਬੈਠੇ ਹੋਏ ਬੰਦਿਆਂ ਦੀ,
ਜੋ ਕਹਿਆ ਸੋ ਕਰ ਦਿਖਾਇਆ,
ਲਾਜ ਰੱਖ ਲਈ ਅਪਣੇ ਬਚਨਾਂ ਦੀ,
ਪਾ ਗਏ ਸ਼ਹੀਦੀ ਕਰਮ ਤੇ ਪ੍ਰਤਾਪ ਸਿੰਘ,
ਯਾਦ ਉਹਨਾਂ ਨੂੰ ਅਸੀਂ ਕਰਦੇ ਰਵਾਂਗੇ,
ਸਾਕਾ ਪੰਜਾ ਸਾਹਿਬ ਬਾਰੇ,
ਦੁਨੀਆਂ ਨੂੰ ਅਸੀਂ ਸੁਣਾਂਦੇ ਰਵਾਂਗੇ,
ਆਉ ਅਸੀਂ ਵੀ ਕੁਝ ਐਸਾ ਕਰੀਏ,
ਚੰਗੇ ਸਿੱਖ ਬਣਕੇ ਦਿਖਾਈਏ,
ਅਪਣੇ ਵਾਸਤੇ ਤਾਂ ਹਰ ਕੋਈ ਜੀਉਂਦਾ
ਸੇਵਾ ਹੋਰਾਂ ਦੀ ਵੀ ਕਰ ਜਾਈਏ।

ਜਸਬੀਰ ਸਿੰਘ ਜੋਲੀ
ਦਿੱਲੀ
25506536

♦ ♦ ♦ ♦

### *ਬਾਬਾ ਨਾਨਕਾ ਤੇਰੇ ਨਿਰਮਲ ਪੰਥ ਅੰਦਰ*

ਬਾਬਾ ਨਾਨਕਾ ਤੇਰੇ ਨਿਰਮਲ ਪੰਥ ਅੰਦਰ,
ਇਨ੍ਹਾਂ ਪਾ ਤੇ ਨਵੇਂ ਪੁਆੜੇ ਹੋਰਾਂ ਮੱਤਾਂ ਦੇ।
ਗੁਰਦੁਆਰਿਆਂ ਵਿੱਚ ਹੋਣੀ ਸੀ ਗੱਲ ਗਰਮੱਤਿ ਦੀ,
ਬਣਾ ਤੇ ਇਨ੍ਹਾਂ ਅਖਾੜੇ ਹੋਰਾਂ ਮੱਤਾਂ ਦੇ।
ਦੱਸਦੇ ਨੇ ਗੁਰਬਾਣੀ ਤ੍ਰਿਅ-ਚਰਿੱਤਰ ਨੂੰ,
ਜੋ ਗੰਦ-ਮੰਦ, ਕੂੜ-ਕਬਾੜੇ ਹੋਰਾਂ ਮੱਤਾਂ ਦੇ।
ਗਧਾ ਵੈਰਾਗ ਜਤਾਉਂਦੇ ਉਂਝ ਬੜਾ ਸਿੱਖੀ ਦਾ,
ਪਰ ਮਾਰਦੇ ਫਿਰਨ ਦਗਾੜੇ ਹੋਰਾਂ ਮੱਤਾਂ ਦੇ।
ਖਾਣਾ, ਪੀਣਾ, ਪਹਿਨਣਾ, ਰੀਤੀ-ਰਿਵਾਜ਼ ਇਨ੍ਹਾਂ,
ਸਿੱਖ ਧਰਮ ਵਿੱਚ ਵਾੜੇ ਹੋਰਾਂ ਮੱਤਾਂ ਦੇ।
ਆਗੂ ਅੱਜ ਅਖਵਾਉਂਦੇ ਜਿਹੜੇ ਸਿੱਖਾਂ ਦੇ,
ਫਿਰਦੇ ਚੜ੍ਹੇ ਕੰਧਾੜੇ ਹੋਰਾਂ ਮੱਤਾਂ ਦੇ।
ਫੇਰ ਕਿਵੇਂ ਪਿੰਡ 'ਬਗਲੀ' ਬਣਜੂ ਸਿੱਖਾਂ ਦਾ,
ਜਿੱਥੇ ਪੜ੍ਹੇ ਜਾਣ ਪਹਾੜੇ ਹੋਰਾਂ ਮੱਤਾਂ ਦੇ।

ਹਰਬੰਸ ਸਿੰਘ ਸ਼ਾਨ
9878573068

♦ ♦ ♦ ♦

## *ਰਚਨਾਵਾਂ ਭੇਜਣ ਵੇਲੇ ਧਿਆਨ ਰੱਖਿਆ ਜਾਵੇ*

ਵੇਖਣ ਵਿੱਚ ਆਇਆ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ, ਉਹਨਾਂ ਵਿੱਚ ਲਗਾਂ, ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ। ਸੋ ਬੇਨਤੀ ਹੈ ਕਿ ਰਚਨਾ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗੁਰਬਾਣੀ ਦੇ ਸ਼ਬਦਾਂ ਦਾ ਖਾਸ ਖਿਆਲ ਰੱਖਿਆ ਜਾਏ। ਗੁਰਬਾਣੀ ਦੇ ਸ਼ਬਦ ਨਾਲ 'ਅੰਗ' ਜਰੂਰ ਲਿਖਿਆ ਜਾਵੇ।

ਈ ਮੇਲ ਰਾਹੀਂ ਰਚਨਾ ਭੇਜਣ ਸਮੇਂ ਅਨਮੋਲ ਲਿਪੀ ਫੋਨਟ ਦੀ ਵਰਤੋਂ ਕੀਤੀ ਜਾਵੇ ਤੇ ਪਰੂਫ ਰੀਡਿੰਗ ਕਰਕੇ ਹੀ ਭੇਜੀ ਜਾਵੇ। ਮਹੀਨੇ ਨਾਲ ਸਬੰਧਤ ਰਚਨਾਵਾਂ 15 ਤਰੀਕ ਤੱਕ ਪੁੱਜ ਜਾਣੀਆਂ ਚਾਹੀਦੀਆਂ ਹਨ।

*ਮੁੱਖ ਸੰਪਾਦਕ*

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ

ਪਾਣੀ ਦੇ ਚੜ੍ਹਾ ਕਾਰਨ ਡੂੰਘਾਈ ਦਾ ਥਾਹ ਨਹੀਂ ਸੀ ਹਕੀਮ ਜੀ ਵੀ ਭਾ. ਗੁਲਾਬੇ ਦੀ ਬਹਾਦਰੀ ਦੀ ਸ਼ਲਾਘਾ ਕਰਦਾ ਆਪਣੇ ਨਿਵਾਸ ਅਸਥਾਨ ਤੇ ਪਹੁੰਚ ਗਿਆ।

ਹਕੀਮ ਅਬੂ ਤਰਾਬ ਨੂੰ ਅਨੰਦਪੁਰ ਰਹਿੰਦਿਆਂ ਕਾਫੀ ਸਮਾਂ ਹੋ ਗਿਆ ਸੀ ਗੁਰੂ ਘਰ ਤੇ ਗੁਰ ਸਿੱਖਾਂ ਦੀਆਂ ਰੋਜ ਦੀਆਂ ਨਵੀਆਂ ਨਵੀਆਂ ਗੱਲਾਂ ਤੇ ਕਰਤਵ ਦੇਖ ਸੁਣ ਕੇ ਬੜਾ ਅਚੰਭਾ ਹੋ ਰਿਹਾ ਸੀ ਪਹਾੜੀ ਰਾਜਿਆਂ ਜਾਂ ਉਹਨਾਂ ਦੇ ਨੌਕਰਾਂ ਦੀਆਂ ਵਿਰੋਧੀ ਗੱਲਾਂ ਤੋਂ ਅਭਾਵ ਪੈਦਾ ਹੁੰਦਾ ਸੀ ਤੇ ਬਾਕੀ ਜੰਤਾ ਦੀਆਂ ਕਿਰਸ਼ਮੇ ਵਾਲੀਆਂ ਗੱਲਾਂ ਸੁਣ ਕੇ ਪ੍ਰੇਮ ਪੈਦਾ ਹੁੰਦਾ ਸੀ ਇਸ ਦੁਚਿੱਤੀ ਨੇ ਵੀ ਤੰਗ ਕਰ ਰੱਖਿਆ ਸੀ ਅਚਾਨਕ ਇਕ ਦਿਨ ਹਕੀਮ ਜੀ ਨੂੰ ਤਾਪ ਰੜ੍ਹ ਗਿਆ। ਹਕੀਮ ਜੀ ਆਪਣਾ ਇਲਾਜ ਆਪ ਹੀ ਕਰਦੇ ਰਹੇ। ਪਰ ਕੋਈ ਫਾਇਦਾ ਨਾ ਹੋਇਆ ਕਈ ਦਵਾਈਆਂ ਬਦਲੀਆਂ ਪਰ “ਮਰਜ਼ ਬੜ੍ਹਤਾ ਗਿਆ ਜਿਉਂ ਜਿਉਂ ਦਵਾ ਕੀ” ਕੋਈ ਆਰਾਮ ਨਾ ਆਇਆ। ਵਧਦਾ ਬੁਖਾਰ ਮਿਆਦੀ ਬੁਖਾਰ ਬਣ ਗਿਆ। ਗੁਲਾਬੇ ਤਾਂ ਪਹਿਲਾਂ ਗੁਰੂ ਕੇ ਬਾਗ ਵਿਚ ਚਲ ਗਏ ਸੀ ਹੁਣ ਏਥੇ ਸੇਵਾ ਕਰਕੇ ਆ ਗਏ ਸਨ। ਹਕੀਮ ਜੀ ਦਾ ਸੁਭਾ ਨਸ਼ਿਆਂ ਨੇ ਗੁਸੈਲ ਤਾਂ ਪਹਿਲੇ ਬਣਾ ਰੱਖਿਆ ਸੀ। ਹੁਣ ਬੀਮਾਰੀ ਨੇ ਹੋਰ ਵੀ ਚਿੜ ਚਿੜਾ ਕਰ ਦਿੱਤਾ। ਚਿੜਚੜੇ ਸੁਭਾ ਨੇ ਨੌਕਰ ਭਜਾਉਣੇ ਸ਼ੁਰੂ ਕਰ ਦਿੱਤੇ। ਇਕ ਭਤੀਜਾ ਵੀ ਨਾਲ ਆਇਆ ਸੀ। ਉਸ ਨੂੰ ਲੋਭ ਲਹਿਰ ਨੇ ਹਲਕਾਇਆ ਕਰ ਦਿੱਤਾ। ਇਸ ਨੇ ਦਿੱਲੀ ਦਾ ਧੰਨ ਮਾਲ ਸੰਭਾਲਣ ਲਈ ਵਿਚਾਰ ਬਣਾ (ਇਸ ਨੂੰ ਮੌਤ ਦਾ ਲਕਮਾਂ ਸਮਝ) ਦਿੱਲੀ ਦੌੜ ਗਿਆ।

ਗੁਲਾਬਿਆਂ ਨੂੰ ਪਤਾ ਲੱਗਾ, ਕਿ ਸਿੰਧੀ ਬਪਾਰੀ ਜੋ ਆਇਆ ਸੀ ਉਹ ਆਪ ਤਾਂ ਬੀਮਾਰ ਪਿਆ ਹੈ ਉਸ ਦੇ ਕੋਲ ਕੋਈ ਆਦਮੀ ਨਹੀਂ। ਉਹ ਪਾਣੀ ਪੀਣ ਤੋਂ ਤੰਗ ਹੈ। ਭਾਈ ਗੁਲਾਬਾ (ਕੇਸਰ ਸਿੰਘ ਏਸੇ ਨਾਂ ਨਾਲ ਸੱਦਦੇ ਸਨ।) ਜੀ ਦੀ ਤੇ ਭਾਈ ਕੇਸਰਾ ਸਿੰਘ ਦੀ ਦਿਲ ਖੁਲਵੀਂ ਗੱਲ ਸੀ ਇਹਨਾਂ ਨੇ ਜਥੇਦਾਰ (ਮਾਲੀਆਂ) ਨੂੰ ਆ ਕੇ ਦਸਿਆ ਕਿ ਜਿਹੜਾ ਹਕੀਮ ਅਬੂ ਤਰਾਬ ਗੁਰੂ ਘਰ ਦੀ ਜਾਸੂਸੀ ਕਰ ਕੇ ਬਾਦਸ਼ਾਹ ਦਿੱਲੀ ਨੂੰ ਭੇਜਦਾ ਸੀ ਉਸ ਦਾ ਬੜਾ ਭੈੜਾ ਹਾਲ ਹੈ ਕੰਮ ਜੁ ਭੈੜੇ ਹੀ ਕਰਦਾ ਸੀ ਹੁਣ ਉਸ ਦੀ ਸਾਰ ਲੈਣ ਵਾਲਾ ਵੀ ਕੋਈ ਨਹੀਂ ਹੈ ਚਲੋ ਚੰਗਾ ਹੋਵੇ ਗਾ ਏਹੋ ਜਿਹਾ ਦੁਸ਼ਟ ਛੇਤੀ ਮਰਨਾ ਚਾਹੀਏ।

ਇਹ ਗੱਲ ਭਾਈ ਕੇਸਰ ਸਿੰਘ ਨੂੰ (ਗੁਰ ਨੀਤੀ ਅਨੁਸਾਰ) ਚੰਗੀ ਨਾ ਲੱਗੀ ਉਹਨਾਂ ਨੇ ਸਮਝਾਇਆ ਕਿ ਅਜੇ ਹਾ ਵਰਤਾਓ ਤਾ ਕਿਸੇ ਅਣਪਛਾਤੇ ਆਦਮੀ ਨਾਲ ਵੀ ਨਹੀਂ ਕਰਨਾ ਚਾਹੀਦਾ। ਇ ਤਾਂ ਤੁਹਾਡਾ ਜਾਣਿਆਂ ਹੀ ਨਹੀਂ ਸਗੋਂ ਉਸ ਦੀ ਨੌਕਰੀ ਤੋਂ ਆਪਣਾ ਜੀਵਨ ਨਿਰਬਾਹ ਕਰਦੇ ਰਹੇ ਹੋ। ਸੋ ਭਾਈ! ਗੁਰੂ ਘਰ ਦੀ ਮਰਯਾਦਾ ਨੂੰ ਕਾਇਮ ਰੱਖਦੇ ਹੋਏ ਜਾਓ ਤਾਂ ਉਸ ਦੀ ਚੰਗੀ ਸੇਵਾ ਕਰੋ! ਹੋ ਸਕਦਾ ਹੈ ਕਿ ਤੁਹਾਡੀ ਸੇਵਾ ਨਾਲ ਉਸ ਦੀ ਕਾਇਆਂ ਕਲਪ ਹੋ ਜਾਏ।

ਭਾਈ ਕੇਸਰਾ ਸਿੰਘ ਦੇ ਹੀ ਸਮਝਾਉਣ ਨਾਲ ਗੁਲਾਬ ਦਾ ਜੋੜਾ ਜਾ ਸੇਵਾ ਕਰਨ ਲੱਗਾ ਦਵਾਈ ਰੋਜ ਗੁਰੂ ਜੀ ਦੇ ਦਵਾ ਖਾਨਿਉਂ ਲਿਆ ਦੱਸੇ ਵਕਤ ਅਨੁਸਾਰ ਖਵਾਣੀ। ਹੋਰ ਖੁਰਾਕ ਤੇ ਪ੍ਰਹੇਜ਼ ਦਾ ਪੂਰਾ ਧਿਆਨ ਰੱਖਣਾ। ਪੂਰੇ ਇੱਕੀ ਦਿਨਾਂ ਪਿਛੋਂ ਬੁਖਾਰ ਉਤਰਿਆ। ਹੁਣ ਪ੍ਰਹੇਜ਼ ਦਾ ਖਾਸ ਖਿਆਲ ਰੱਖਦੇ। ਹਕੀਮ ਹੋਰਾਂ ਨੂੰ ਜਦ ਪੂਰੀ ਤਾਕਤ ਆਈ ਤਾਂ ਸੋਚਣ ਲੱਗੇ ਕਿ ਆਪਣੇ ਪਰਾਏ ਹੋ ਗਏ ਸੀ ਇਹ ਓਪਰਾ ਵੀ ਗੁਰੂ ਘਰ ਦੀ ਸਿਖਿਆ ਨਾਲ ਮੇਰਾ ਆ ਬਣਿਆ ਸੀ। ਮੈਂ ਕੀ ਸਾਂ, ਇਹ ਤਾਂ ਮੈਨੂੰ ਹੀ ਪਤਾ ਹੈ, ਕਿ ਮੈਂ ਕੁਲ ਘਾਤੀ ਬਣਿਆ। ਮੈ ਦੇਸ਼ ਘਾਤੀ ਬਣਿਆਂ ਚਾਰ ਛਿਲੜਾਂ ਭਾਵ ਧੰਨ ਮਗਰ ਲੱਗ ਕੀ ਨਹੀਂ ਕੀਤਾ। ਮੈਂ ਐਬੀ ਵੈਲੀ ਦੀ ਜਿੰਦ ਜਾਨ ਰਖਣ ਵਾਲੇ ਗੁਰੂ ਦਾ ਵੀ ਧਰੋਹੀ

ਬਣਿਆ। ਮੇਰੇ ਤੇ ਧਰਕਾਰ ਹੈ ਲਖ ਲਾਹਨਤ ਮੇਰੇ ਜੀਵਨ ਤੇ। ਜੇ ਹੁਣ ਕੋਈ ਜਿੰਦਗੀ ਹੈ ਤਾਂ ਮਨੁਖ ਮਾਤਰ ਦੇ ਭਲੇ ਵਾਲੇ ਗੁਰੂ ਘਰ ਦਾ ਅਦਨਾ ਜਿਹਾ ਸੇਵਕ ਬਣ ਜਾਵਾਂ ਤਾਂ ਠੀਕ ਹੈ ਪਰ ਮੈਨੂੰ ਅਜੇਹੇ ਅਕਿਰਤ ਘਣ ਨੂੰ ਕੌਣ ਨੇੜੇ ਢੁਕਣ ਦੇਵੇਗਾ।। ਮੈਂ ਪਾਪੀ ਹਾਂ ਮੈਂ ਦੁਸ਼ਟ ਹਾਂ ਮੈਂ ਅਕਿਰਤ ਘਣ ਹਾਂ। ਮੈਨੂੰ ਕਿਸੇ ਨੇੜੇ ਨਹੀਂ ਆਉਣ ਦੇਣਾ। ਹਾਂ ਇਹ ਤਾਂ ਸਚ ਹੈ ਕਿ ਮੈਂ ਪਾਪੀ ਹਾਂ ਪਰ ਇਹ ਵੀ ਤਾਂ ਸੁਣਿਆ ਸੀ ਕਿ ਗੁਰੂ ਨਾਨਕ ਦਾ ਘਰ ਪਾਪੀਆਂ ਨੂੰ ਤਾਰਨ ਵਾਲਾ ਹੈ। ਇਹ ਆਸ ਹੈ ਜੇ ਆਪਣੇ ਆਪ ਨਹੀਂ ਤਾਂ ਗੁਲਾਬੋ ਨੂੰ ਵਿਚੋਲਾ ਬਣਾ ਉਸ ਰਾਹੀਂ ਕਿਸੇ ਹੋਰ ਵਚੋਲਾ ਬਣਾ ਗੁਰੂ ਅੱਗੇ ਜਾ ਢੱਠਾਂਗਾ।। ਪੋਹ ਸੁਦੀ ਸਤਵੀਂ ਹੁਣ ਨੇੜੇ ਆ ਰਹੀ ਸੀ। ਗੁਲਾਬਿਆਂ ਨੇ ਆਪਣੀ ਕਾਰੀਗਰੀ ਦਾ ਠਾਠ ਇਹਨਾਂ ਤੁਕਾਂ ਨਾਲ (ਜੋ ਜ਼ਮੀਨ ਵਿਚ ਜਵਾਂ ਦੀ ਉਗਾਈ ਗਈਆਂ ਲਕੀਰਾਂ ਤੋਂ ਪੜ੍ਹੀਆਂ ਜਾਂਦੀਆਂ ਸਨ) ਬੰਨਿਆ ਸੀ ਜੋ ਆਏ ਗਏ ਨੂੰ ਮੋਂਹਦੀਆਂ ਸਨ ਉਹ ਤੁਕਾਂ ਇਹ ਸਨ "ਕੁਚਲ ਕਠੋਰ ਕਪਟਿ ਕਾਮੀ, ਜਿਉਂ ਜਾਣੇ ਤਿਉਂ ਤਾਰ ਸਵਾਮੀ" ਘਰ ਘਰ ਸੁਗਾਤਾਂ ਤਿਆਰ ਹੋ ਰਹੀਆਂ ਸੀ ਕਿਸੇ ਗੁਟਕੇ ਲਿਖੇ, ਕਿਸੇ ਨੇ ਗੁਰੂ ਗ੍ਰੰਥ ਸਾਹਿਬ ਦੇ ਉਤਾਰੇ ਕੀਤੇ। ਕਿਸੇ ਕਿਰਪਾਨਾਂ, ਬੰਦੂਕਾਂ, ਕਿਸੇ ਨੇ ਸ਼ਸਤਰ ਤੇ ਕਿਸੇ ਨੇ ਬਸਤਰ, ਕਿਸੇ ਨੇ ਯਤੀਮ ਪਾਲੇ। ਪਰ ਭਾਈ ਕੇਸਰ ਸਿੰਘ ਨੇ ਗੁਰੂ ਘਰ ਦੇ ਨਵੇਂ ਸ਼ਰਧਾਲੂ ਪੈਦਾ ਕੀਤੇ ਉਹਨਾਂ ਵਿਚ ਗੁਲਾਬ ਦਾ ਜੋੜਾ ਨਾਲ ਹੀ ਹਕੀਮ ਅਬੂ ਤਰਾਬ, ਅਤੇ ਤ੍ਰਿਯੰਭਕਾ ਬਾਈ ਆਦਿ ਸ਼ਾਮਲ ਹਨ।

ਸ਼ਾਮ ਦੇ ਦੀਵਾਨ ਦਾ ਭੋਗ ਪ੍ਰਸ਼ਾਦ ਵਰਤਿਆ। ਬ੍ਰਿਜ ਰਾਜ ਸਿੰਘ ਨੇ ਲੰਗਰ ਛਕਾਣ ਵਾਸਤੇ ਨਗਾਰੇ ਤੇ ਚੋਟ ਲਾਈ। ਸਾਹਿਬ ਅਜ ਪਹਿਲੋਂ ਹੀ ਪ੍ਰਸ਼ਾਦਾ ਛਕ ਕੇ ਬਾਗ ਵਲ ਚਲੇ ਗਏ। ਵੱਡੇ ਦਰਵਾਜੇ ਵੜਦਿਆਂ ਗੁਲਾਬ ਦੇ ਜੋੜੇ ਦਾ ਲਿਖਿਆ ਸ਼ਬਦ ਪੜ੍ਹਿਆ ਅਤਿਅੰਤ ਪ੍ਰਸੰਨ ਹੋਏ। ਅੱਗੇ ਵੇਖਿਆ ਤਾਂ ਇਹ ਜੋੜਾ ਏਹੋ ਸ਼ਬਦ ਪੜ੍ਹਦਾ ਪੜ੍ਹਦਾ ਲਿਵ ਲੀਨ ਹੋਇਆ ਖੜਾ ਹੈ। ਸਾਹਿਬਾਂ ਖੁਸ਼ ਹੋ ਕੇ ਵਰ ਦਿੱਤਾ। "ਪਵਿਤਰ ਪਵਿਤਰ ਪਵਿਤਰ ਪੁਨੀਤ" ਇਹ ਸੁਣਦਿਆਂ ਲਿਵ ਛੁਟਕੀ, ਅੱਖੀਆਂ ਖੁਲ੍ਹੀਆਂ। ਵੇਖਿਆ ਤਾਂ ਦਾਤਾ ਜੀ ਸਾਹਮਣੇ ਖੜੇ ਹਨ। ਝੱਟ ਦੋ ਕਦਮਾਂ ਪਿਛਾਂ ਹੀ ਡੰਡਾਉਤ ਵਾਂਗ ਡਿਗ ਪਏ। ਸਾਹਿਬ ਇਹਨਾਂ ਦੇ ਅਛੂਤਪੁਣੇ ਨੂੰ ਦੂਰ ਕਰਨ ਵਾਸਤੇ ਅੱਗੇ ਹੋ ਸਿਰਾਂ ਤੇ ਪਿਆਰ ਦਿੱਤੇ। ਤੇ ਉਚਾਰਿਆ 'ਪਤਤ ਪੁਨੀਤ ਕਰ ਲੀਨੇ' ਸਾਹਿਬਾਂ ਦੀ ਅਵਾਜ਼ ਪਛਾਣ ਭਾਈ ਕੇਸਰ ਸਿੰਘ ਜੀ ਤੇ ਕਰਮ ਕੌਰ ਜੀ ਬਾਹਰ ਆਏ। ਮਹਾਰਾਜ ਜੀ ਨੇ ਆਖਿਆ ਭਾਈ ਸੁਆਗਤਾਂ ਦਿਖਾਓ! ਭਾਈ ਕੇਸਰ ਸਿੰਘ ਜੀ ਲਜਾ ਨਾਲ ਸ਼ਰਮਾਂਦਿਆਂ ਇਸ ਜੋੜੇ ਵਲ ਹੱਥ ਕਰਕੇ ਅਗਲੀ ਕੋਠੜੀ ਵਲ ਗਏ ਤਾਂ ਤਰਯੰਭਕਾ ਰਾਈ ਆਪਣੀ ਰਚੀ ਕਵਿਤਾ (ਜੋ ਸਤਿਗੁਰ ਜੀ ਦੀ ਸਿਫਤ ਵਿਚ ਸੀ) ਬੜੇ ਵੈਰਾਗ ਵਿਚ ਪੜ੍ਹ ਰਹੀ ਸੀ। ਦਿਆਲਤਾ ਦੇ ਪੁੰਜ ਪ੍ਰਸੰਨ ਹੋਏ।

ਅੱਜ ਪੋਹ ਸੁਦੀ ਸਦਵੀਂ ਨੂੰ ਖੁਸ਼ੀਆਂ ਦੇ ਭੰਡਾਰ ਖਿਲਰੇ ਫਿਰਦੇ ਸਨ ਬੇਦੀਆਂ, ਤਹਿਨਾ, ਭਲਿਆਂ, ਸੋਢੀਆਂ, ਮਸੰਦਾਂ, ਦੂਰ ਦੁਰਾੜ ਤੋਂ ਆਈਆਂ ਸੰਗਤਾਂ ਸਾਰਿਆਂ ਨੇ ਭੇਟਾਵਾਂ ਤੇ ਸੁਗਾਤਾਂ ਪੇਸ਼ ਕੀਤੀਆ। ਅੰਮ੍ਰਿਤ ਦਾ ਬਾਟਾ ਤਿਆਰ ਹੋਇਆ ਤਾਂ ਕੇਸਰ ਸਿੰਘ ਜੀ ਨੇ ਗੁਲਾਬ ਦਾ ਜੋੜਾ ਹਕੀਮ ਅਬੂ ਤਰਾਬ, ਤੇ ਤਰਯੰਭਕਾ ਬਾਈ ਪੇਸ਼ ਕੀਤੇ ਇਨ੍ਹਾ ਨੂੰ ਅੰਮ੍ਰਿਤ ਛਕਾਇਆ ਗਿਆ। ਗੁਲਾਬਾ-ਹੀਰਾ ਸਿੰਘ ਗੁਲਾਬੋਂ ਹਰਵੰਤ ਕੌਰ ਬਨਾਈ ਗਈ। ਭਾਈ ਕੇਸਰ ਸਿੰਘ ਨਾਲ ਬਾਗ ਦੀ ਸੇਵਾ ਵਿਚ ਲਾਏ ਗਏ। ਅਨੰਦਪੁਰ ਉਜਾੜਨ ਪਿਛੋਂ ਬਾਬਾ ਬੰਦਾ ਜੀ ਦੇ ਜਥੇ ਵਿਚ ਸ਼ਾਮਲ ਹੋ ਗਏ।

ਹਕੀਮ ਜੀ ਵੀ ਅੰਮ੍ਰਿਤ ਛਕ ਕੇ ਦੁਸ਼ਟ ਦਮਨ ਸਿੰਘ ਬਣ ਗਏ। ਇਸ ਨੂੰ ਮਹਾਰਾਜ ਨੇ ਘੋੜਿਆਂ ਦੇ ਅਸਤਬਲ ਦਾ ਦਰੋਗਾ (ਇਨਚਾਰਜ) ਨੀਯਤ ਕਰ ਦਿਤਾ। ਇਨ੍ਹਾਂ ਆਪਣੀ ਲੱਗੀ ਸੇਵਾ ਨੂੰ ਪ੍ਰੇਮ ਨਾਲ ਨਿਭਾਇਆ। ਤਰਯੰਭਕਾ ਬਾਈ ਦਾ ਨਾਮ ਸੇਉਤੀ ਤੇ ਉਸ ਦੇ ਪੱਤਰ ਦਾ ਨਾਮ ਕਾਂਸ਼ੀ ਜਿਤ ਸਿੰਘ ਬੜਾ ਦਲੇਰ ਤੇ ਸੂਰਮਾ ਹੋਇਆ ਹੈ। ਇਸਨੇ ਘਲੂ ਘਾਰੇ ਵਿਚ ਸ਼ਹੀਦੀ ਪ੍ਰਾਪਤ ਕੀਤੀ ਸੀ।

ਸ: ਹੀਰਾ ਸਿੰਘ ਜੀ ਤਾਂ ਅਨੰਦਪੁਰ ਦੀ ਤੀਜੀ ਲੜਾਈ ਵਿਚ ਸ਼ਹੀਦ ਹੋ ਗਏ ਸਨ। ਗੁਲਾਬੋ ਦਾ ਨਾਮ ਤਾਂ ਭਾਵੇਂ ਹਰਵੰਤ ਕੌਰ ਰਖਿਆ ਗਿਆ ਸੀ, ਪਰ ਪ੍ਰਚਲਤ ਨਾ ਬੇਬੇ ਗੁਲਾਬੋ ਹੀ ਰਿਹਾ। ਇਹ ਮਾਤਾਵਾਂ ਦੀ ਟਹਿਲ ਵਿਚ ਹੀ ਰਹੀ। ਅਨੰਦ ਪੁਰ ਛੱਡਣ ਉਪ੍ਰੰਤ ਵੀ ਇਹ ਮਾਤਾਵਾਂ ਦੀ ਟਹਿਲ ਵਿਚ ਹੀ ਦਿੱਲੀ ਰਹੀ। ਜਦ ਦੋਵੇਂ ਮਾਤਾਵਾਂ ਸੱਚ ਖੰਡ ਪਿਆਨਾ ਕਰਵੌਂਟ ਗਈਆਂ ਤਾਂ ਬੇਬੇ ਗੁਲਾਬੋ ਮਾਮਾ ਕਿਰਪਾਲ ਸਿੰਘ ਤੇ ਭਾਈ ਮਲਕ ਸਿੰਘ ਜੀ ਅੰਮ੍ਰਿਤਸਰ ਆ ਗਏ।

*ਬਾਕੀ ਅਗਲੇ ਅੰਕ 'ਚ*

# ਚਾਰ ਮੁਏ ਤੋ ਕਿਆ ਭਇਆ

ਸ. ਮੇਵਾ ਸਿੰਘ ਸੈਂਟਰਲ ਐਕਸਾਈਜ਼ ਤੇ ਕਸਟਮ ਕਮਿਸ਼ਨਰ (ਸੇਵਾ ਮੁਕਤ)

## *ਕਾਂਡ ਦੂਜਾ*
## *ਸਾਹਿਬਜ਼ਾਦੇ ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਸ਼ਹੀਦੀ*

### ਸਰਹਿੰਦ ਪਹੁੰਚਣਾ

ਪਹਿਲਾ ਪਹਿਰ ਜਾਂ ਦਿਵਸ ਬਤੀਤ ਹੋਇਆ,
ਸਫ਼ਰ ਅੱਜ ਦਾ ਆਖਰੀ ਮੁੱਕ ਗਿਆ।
ਲੈ ਕੇ ਰੱਥ ਅਰੂਸੇ ਦੇ ਲਾੜਿਆਂ ਨੂੰ,
ਜਾਇ ਵਿਚ ਸਰਹਿੰਦ ਦੇ ਰੁਕ ਗਿਆ।
ਸੁਣ ਸੁਣ ਸ਼ੋਭਾ ਖ਼ਾਸਾਕੇ ਖ਼ੁਦਾ ਸੰਦੀ ,
ਦਰਸ ਕਰਨ ਨੂੰ ਸ਼ਹਿਰ ਸਭ ਢੁਕ ਗਿਆ।
ਤੱਕ ਸੂਰਤੇ-ਦਿਲ-ਪਜ਼ੀਰ ਦਾਈਂ,
ਆਫ਼ਤਾਬ ਵੀ ਬੱਦਲੀਂ ਲੁਕ ਗਿਆ।
ਦਿੱਤੀ ਖ਼ਬਰ ਜਾਂ ਸੂਬੇ ਨੂੰ ਏਲਚੀ ਨੇ,
ਦੋਵੇਂ ਬੱਚੇ ਸਰਹਿੰਦ ਪਹੁੰਚਾਇ ਦਿੱਤੇ।
ਮਾਤਾ ਗੁਰੂ ਦੀ ਪਕੜ ਕੇ ਨਾਲ ਆਂਦੀ,
ਸ਼ਾਹੀ ਹੁਕਮ 'ਤੇ ਫੁੱਲ ਚੜ੍ਹਾਇ ਦਿੱਤੇ।

### ਖ਼ਬਰ ਸੁਣ ਕੇ ਸੂਬੇ ਦਾ ਖ਼ੁਸ਼ ਹੋਣਾ

ਕੰਨੀਂ ਪਈ ਜਾਂ ਸੂਬੇ ਦੇ ਗੱਲ ਐਨੀ,
ਡਾਢਾ ਅੰਦਰੋਂ ਸੀ ਸ਼ਾਦ-ਕਾਮ ਹੋਇਆ।
ਮਾਲਾ ਮੋਤੀਆਂ ਦੀ ਲਾਹ ਕੇ ਭੇਟ ਕੀਤੀ,
ਤੇਰਾ ਅੱਜ ਦਾ ਇਹਿ ਇਨਾਮ ਹੋਇਆ।
ਹੋਈ ਨੌਕਰੀ ਵਿਚ ਦਰਬਾਰ ਪੱਕੀ,
ਅਹਿਲਕਾਰ ਤੂੰ ਮੇਰਾ ਮੁਦਾਮ ਹੋਇਆ।
ਪਕੜ ਦੋ ਮਜ਼ਲੂਮ ਇੰਵਾਣਿਆਂ ਨੂੰ,
ਬੱਬਰ ਸ਼ੇਰ ਸੀ ਅੱਜ ਨਿਜ਼ਾਮ ਹੋਇਆ।
ਹੋਇ ਅਤਿ ਹੰਕਾਰ ਦੇ ਵਿਚ ਅੰਨ੍ਹਾਂ,
ਸੂਬਾ ਸ਼ਾਹੀ ਫ਼ੁਰਮਾਨ ਫ਼ੁਰਮਾਉਂਦਾ ਈ।
ਕਰੋ ਬੰਦ ਜਾਂ ਇਨ੍ਹਾਂ ਨੂੰ ਬੁਰਜ ਠੰਢੇ,
ਬੇਦੋਸ਼ਿਆਂ ਸਜ਼ਾ ਸੁਣਾਉਂਦਾ ਈ।

### ਮਾਤਾ ਗੁਜਰੀ ਤੇ ਬੱਚਿਆਂ ਦਾ ਠੰਢੇ-ਬੁਰਜ ਵਿਚ ਜਾਣਾ

ਮਾਤਾ ਗੁਜਰੀ ਤੇ ਛੋਟੇ ਲਾਲ ਦੋਵੇਂ
ਠੰਢੇ ਬੁਰਜ ਦੇ ਵਿਚ ਪਹੁੰਚਾਇ ਦਿੱਤੇ।
ਹੋਣੀ ਤੀਰ 'ਤੇ ਤੀਰ ਚਲਾਂਵਦੀ ਸੀ,
ਤਾਣੇ ਹੋਰ ਤੋਂ ਹਹੋਰ ਉਲਝਾਇ ਦਿੱਤੇ।
ਕੀਤੇ ਕੈਦ ਪਰਿੰਦਾ ਨਾ ਫੜਕ ਸਕਦਾ,
ਪਹਿਰੇ ਸਖ਼ਤ ਤੋਂ ਸਖ਼ਤ ਲਗਾਇ ਦਿੱਤੇ।
ਕਿਥੇ ਕਰਨ ਸ਼ਿਕਵਾ ਨਹੀਂ ਕੋਈ ਦਰਦੀ,
ਜ਼ੁਲਮ ਬਾਝ ਮਜ਼ਲੂਮ ਬਣਾਇ ਦਿੱਤੇ।
ਰਸਦ ਪਾਣੀ ਦੇਣਾ ਸਭੋ ਬੰਦ ਕੀਤਾ,

ਸੂਬਾ ਕਹਿਰ ਤੋਂ ਕਹਿਰ ਕਮਾਉਣ ਲੱਗਾ।
ਖਾਇ ਪਿਦਰ ਤੋਂ ਮਾਰ ਚਮਕੌਰ ਅੰਦਰ,
ਗ਼ੁੱਸਾ ਪਿਸਰਾਂ ਉੱਤੇ ਵਿਖਾਉਣ ਲੱਗਾ।

### ਸੂਬੇ ਦਾ ਹੰਕਾਰ

ਬੱਚੇ ਸ਼ੇਰ ਦੇ ਪਿੰਜਰੇ ਬੰਦ ਕਰਕੇ,
ਸੂਬਾ ਜਿੱਤ ਦੇ ਡੰਕੇ ਵਜਾਉਂਦਾ ਸੀ।
ਕਈ ਤਰ੍ਹਾਂ ਦੇ ਜਸ਼ਨ ਮਨਾਉਣ ਲੱਗਾ,
ਸਾਰੇ ਸ਼ਹਿਰਾਂ 'ਚ ਧੁੰਮ ਮਚਾਉਂਦਾ ਸੀ।
ਬਣਿਆ ਫਿਰੇ ਸਿਕੰਦਰ ਸ਼ਾਹ ਦਾਰਾ,
ਝੂਠੇ ਬਲ ਦਾ ਗ਼ਲਗ਼ਲਾ ਪਾਉਂਦਾ ਸੀ।
ਸੀਤਾ-ਚੋਰ ਲੰਕੇਸ਼ ਦੇ ਵਾਂਗ ਭੈੜਾ,
ਦਿਲੋਂ ਨਾਮ ਗੋਬਿੰਦ ਭੁਲਾਉਂਦਾ ਸੀ।
ਸੁਲਘੀ ਅਗਨ ਤੇ ਧੂੰਏਂ ਥੀਂ ਸ਼ਹਿਰ ਭਰਿਆ,
ਨੇਤ੍ਰ ਖ਼ਲਕ ਦੇ ਮੇਹੁ ਵਰਸਾਉਣ ਲੱਗੇ।
ਸੁਣ ਸੁਣ ਸਿਤਮ ਤੇ ਜਬ੍ਰ ਦੀ ਵਾਰਤਾ ਨੂੰ,
ਲੋਕੀਂ ਤੌਬਾ ਹੀ ਤੌਬਾ ਕੁਰਲਾਉਣ ਲੱਗੇ।

### ਹਾਲ ਮਾਤਾ ਗੁਜਰੀ ਤੇ ਬੱਚਿਆਂ ਦਾ

ਨੌਵੇਂ ਪੋਹ ਦਾ ਸੂਰਜ ਅਸਤ ਹੋਇਆ,
ਸਰਦੀ ਆਪਣਾ ਜ਼ੋਰ ਜਿਤਾਉਣ ਲੱਗੀ।
ਭੱਜੇ ਆਸਰੇ ਖੰਭ ਲਗਾ ਸਾਰੇ,
ਪਾਰਬ੍ਰਹਮ ਨੂੰ ਦਾਦੀ ਧਿਆਉਣ ਲੱਗੀ।
ਦੇਂਦੀ ਬੈਠ ਤਸੱਲੀਆਂ ਪੋਤਿਆਂ ਨੂੰ,
ਅਰਜਨ ਤੇਗ਼ ਦੀ ਕਥਾ ਸੁਨਾਉਣ ਲੱਗੀ।
ਧਰਮ ਵਾਸਤੇ ਦਿੱਤੀ ਕੁਰਬਾਨੀਆਂ ਦਾ,
ਹਾਲ ਦੱਸ ਕੇ ਜੋਸ਼ ਚੜ੍ਹਾਉਣ ਲੱਗੀ।
ਕਿੱਸੇ ਦੱਸ ਗੋਬਿੰਦ ਦੀ ਵੀਰਤਾ ਦੇ,
ਸ਼ੇਰੋਂ ਬੱਬਰ ਸ਼ੇਰ ਬਣਾਉਂਦੀ ਸੀ।
ਔਖੀ ਘੜੀ ਜੇ ਆਏ ਤਾਂ ਡੋਲਣਾ ਨਾ,
ਬੈਠੀ ਬੀਰਤਾ ਰਸ ਪਿਲਾਉਂਦੀ ਸੀ।

### ਬੱਚਿਆ ਦੇ ਹੌਸਲੇ ਬੁਲੰਦ

ਸੁਣ ਸੁਣ ਦਾਸਤੇ ਅਜਬ ਮੁਰਬਾਨੀਆਂ ਦੀ,
ਦੋਵੇਂ ਪੋਤਰੇ ਬਹੁਤ ਜਿਯਾਲ ਹੋਏ।
ਸੀਨੇ ਫ਼ਖ਼ਰ ਥੀਂ ਫੁੱਲ ਕੇ ਹੋਏ ਚੌੜੇ,
ਕੋਹ-ਕਾਫ਼ ਥੀਂ ਉੱਚੜੇ ਭਾਲ ਹੋਏ।
ਭਾਸਣ ਮੱਦ ਮਲੇਛਾਂ ਦੇ ਬਹੁਤ ਛੋਟੇ,
ਸਾਹਵੇਂ ਸ਼ੇਰਾਂ ਦੇ ਮੁਗਲ ਸ਼ਗਾਲ ਹੋਏ।
ਚਿਹਰੇ ਚਮਕ ਉੱਠੇ ਆਫ਼ਤਾਬ ਵਾਂਗੂੰ,
ਗ਼ਜ਼ਬਨਾਕ ਸੀ ਗੁਰੂ ਦੇ ਲਾਲ ਹੋਏ।
ਨਾ ਕੋ ਸ਼ਿਕਨਨਾ ਕੋਈ ਵੀ ਖ਼ੌਫ਼ ਰਹਿਆ,
ਜਾਮੇ-ਜੁਰਅਤ ਐਸਾ ਪਿਲਾਇ ਦਿੱਤਾ।
ਛੋਟੇ ਛੋਟੇ ਦੋ ਬਹਲ ਇੰਵਾਨਿਆਂ ਨੂੰ,
ਰੰਗ ਇਸ਼ਕਿ-ਹਕੀਕੀ ਚੜ੍ਹਾਇ ਦਿੱਤਾ।

### ਮੋਤੀ ਮਹਿਰੇ ਵਲੋਂ ਖ਼ਬਰ ਮਿਲਣ 'ਤੇ ਦੁੱਧ ਲੈਕੇ ਚੱਲਣਾ

ਇਕ ਪਹਿਰ ਜਾਂ ਰਾਤ ਦਾ ਖ਼ਤਮ ਹੋਇਆ,
ਰਾਤ ਕੱਕਰੀ ਅਤੀ ਜਵਾਨ ਹੋਈ।
ਖ਼ਲਕ-ਖ਼ਾਲਿਕ ਘਰਾਂ ਵਿਚ ਕੈਦ ਬੈਠੀ,
ਨਗਰੀ ਜ਼ੁਲਮ ਦੀ ਜਾਪੇ ਸ਼ਮਸ਼ਾਨ ਹੋਈ।
ਹੌਲੀ ਹੌਲੀ ਹਕੀਕਤੇ-ਜਫ਼ਾ ਸਾਰੀ,
ਮੋਤੀ ਮਹਿਰੇ ਦੇ ਵੱਲ ਰਵਾਨ ਹੋਈ।
ਸੁਣ ਕੇ ਦਾਸਤਾਂ ਅਜਬ ਪਰਵਾਨਿਆਂ ਦੀ,
ਬੇਕਲ ਬਹੁ ਸ਼ੇਖ ਦੀ ਜਾਨ ਹੋਈ।
ਗਾਗਰ ਦੁੱਧ ਦੀ ਰੱਖ ਕੇ ਸੀਸ ਉੱਤੇ,
ਭੁੱਖੇ ਭਾਣਿਆਂ ਤਾਈਂ ਪਿਲਾਉਣ ਟੁਰਿਆ।
ਦਰਦੀ ਹੋਇ ਕੇ, ਜਾਨ ਦੀ ਲਾਇ ਬਾਜ਼ੀ,
ਦਰਦਵੰਦਾਂ ਦਾ ਦਰਦ ਵੰਡਾਉਣ ਟੁਰਿਆ।

9855559193

# ਸਿਮਰਨ ਕੀ ਹੈ?

ਡਾ. ਦਲਜੀਤ ਸਿੰਘ

ਸਿੱਖ ਧਰਮ ਵਿਚ 'ਸਿਮਰਨ' ਜਾਂ 'ਜਾਪ' ਦੀ ਬੜੀ ਮਹਾਨਤਾ ਹੈ। ਬੜੇ ਵੱਡੇ ਭਾਗਾਂ ਨਾਲ ਸਿਮਰਨ ਦੀ ਦਾਤ ਪ੍ਰਾਪਤ ਹੁੰਦੀ ਹੈ। ਸਿਮਰਨ ਨਾਲ ਬੇਅੰਤ ਦਾਤਾਂ ਦੀ ਬਖਸ਼ਸ਼ ਹੁੰਦੀ ਹੈ। ਪ੍ਰਭੂ ਦੇ ਸਿਮਰਨ ਨਾਲ ਰਿਧ-ਸਿੱਧ ਨਉਨਿੱਧ ਦੀ ਦਾਤ ਪ੍ਰਾਪਤ ਹੁੰਦੀ ਹੈ। ਪ੍ਰਭੂ ਦੇ ਸਿਮਰਨ ਨਾਲ ਕਾਲ ਵੀ ਪਰੇ ਚਲਾ ਜਾਂਦਾਤ ਹੈ। ਪ੍ਰਭੂ ਦੇ ਸਿਮਰਨ ਨਾਲ ਗਰਭ ਵਿੱਚ ਆਉਣ ਤੋਂ ਛੁਟਕਾਰਾ ਮਿਲ ਜਾਂਦਾ ਹੈ। ਪ੍ਰਭੂ ਦੇ ਸਿਮਰਨ ਨਾਲ ਦੁੱਖ ਅਤੇ ਦੁਸ਼ਮਨ ਦਾ ਭੈ ਖਤਮ ਹੋ ਜਾਂਦਾ ਹੈ। ਕਹਿਣ ਤੋਂ ਭਾਵ ਹੈ ਕਿ ਸਦਾ ਚੜ੍ਹਦੀਆਂ ਕਲਾਂ ਅਤੇ ਸਦਾ ਵਿਗਾਸ ਵਿੱਚ ਰਹਿਣ ਲਈ ਪਰਮਾਤਮਾ ਦੇ ਹੁਕਮ ਵਿੱਚ ਚਲਣਾ ਜ਼ਰੂਰੀ ਹੈ ਅਤੇ ਹੁਕਮ ਦੀ ਪ੍ਰੇਰਨਾ ਜਾਂ ਜਾਚ ਸਿਮਰਨ ਨਾਲ ਹੀ ਮਿਲਦੀ ਹੈ।

ਮੁਬਾਰਕ ਹੈ, ਜਿਹੜੇ ਗੁਰਸਿੱਖ 'ਵਾਹਿਗੁਰੂ' ਸ਼ਬਦ ਦਾ ਜਾਪ ਅਥਵਾ ਸਿਮਰਨ ਕਰਦੇ ਹਨ, ਪਰ ਸਿੱਖ ਕੌਮ ਦੇ ਇੱਕ ਵੱਡੇ ਹਿੱਸੇ ਨੂੰ ਇੱਕ ਵੱਡਾ ਭੁਲੇਖਾ ਲੱਗਾ ਹੋਇਆ ਹੈ ਕਿ ਕੇਵਲ 'ਵਾਹਿਗੁਰੂ' ਸ਼ਬਦ ਦਾ ਰਟਨ ਹੀ ਸਿਮਰਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ 'ਵਾਹਿਗੁਰੂ' ਸ਼ਬਦ ਕਈ ਵਾਰ ਆਇਆ ਹੈ ਪਰ ਕਿਸੇ ਵੀ ਤੁਕ ਤੋਂ ਇਹ ਗਲ ਸਿੱਧ ਨਹੀਂ ਹੁੰਦੀ ਕਿ ਵਾਹਿਗੁਰੂ ਸ਼ਬਦ ਦਾ ਸਿਮਰਨ ਕੀਤਾ ਜਾਏ। ਇਸ ਤੋਂ ਉਲਟ ਗੁਰੂ ਗ੍ਰੰਥ ਸਾਹਿਬ ਜੀ ਵਿਚ ਭੱਟਾਂ ਦੇ ਸਵੈਈਏ ਵਿੱਚ ਤੇਰਾਂ ਵਾਰ 'ਵਾਹਿਗੁਰੂ' ਅਤੇ ਤਿੰਨ ਵਾਰ ਵਾਹਿਗੁਰੂ ਸ਼ਬਦ ਦਾ ਜ਼ਿਕਰ ਹੈ, ਜੋ ਗੁਰੂ ਰਾਮਦਾਸ ਜੀ ਨੂੰ ਸੰਬੋਧਤ ਹੈ। ਕਈ ਥਾਂ ਤੇ ਰਾਮ, ਸਤਿਨਾਮ, ਗੋਬਿੰਦ, ਨਿਰੰਕਾਰ ਆਦਿ ਜਪਣ ਦੇ ਸਪਸ਼ਟ ਸੰਕੇਤ ਮਿਲਦੇ ਹਨ। 'ਵਾਹਿਗੁਰੂ' ਸ਼ਬਦ ਦਾ ਜਾਪ ਕਰਨ ਲਈ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਕੇਵਲ ਇਕ ਤੁਕ ਦੀ ਉਦਾਹਰਣ ਦਿੱਤੀ ਜਾਂਦੀ ਹੈ:-

***"ਵਾਹਿਗੁਰੂ ਗੁਰਮੰਤ੍ਰ ਹੈ, ਜਪਿ ਹਉਮੈ ਖੋਈ॥ "***

ਇਸ ਤੁਕ ਦਾ ਉਦਾਹਰਣ ਦੇਣ ਵਾਲੇ ਇਹ ਭੁੱਲ ਜਾਂਦੇ ਹਨ ਕਿ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਗੁਰੂ ਨਾਨਕ ਦੇਵ ਜੀ ਦੀ ਪ੍ਰਚਾਰ ਫੇਰੀ ਦਾ ਜ਼ਿਕਰ ਕਰਦੇ ਹੋਏ 'ਸਤਿਨਾਮ' ਦਾ ਜ਼ਿਕਰ ਕੀਤਾ ਹੈ:-

***ਸਤਿਨਾਮ ਪੜ ਮੰਤ੍ਰ ਸੁਣਾਇਆ॥***
***ਸਤਿਨਾਮ ਦਾ ਚਕ੍ਰ ਫਿਰਾਇਆ॥***

ਉਪਰੋਕਤ ਤੁਕਾਂ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣੇ ਪ੍ਰਚਾਰ ਫੇਰੀਆਂ ਸਮੇਂ ਸਤਿਨਾਮ ਦਾ ਪ੍ਰਚਾਰ ਕੀਤਾ। ਪੁਰਾਤਨ ਜਨਮ ਸਾਖੀਆਂ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੇ ਸਿੱਖ ਸ਼ਰਧਾਲੂਆਂ ਨੂੰ ਕਹਿੰਦੇ ਸਨ- ਬੋਲੋ ਭਾਈ! ਸਤਿ ਕਰਤਾਰ।

ਗੁਰਬਾਣੀ ਵਿੱਚੋਂ ਬਹੁਤ ਸਾਰੇ ਪ੍ਰਮਾਣ ਦਿੱਤੇ ਜਾ ਸਕਦੇ ਹਨ, ਜਿਨ੍ਹਾਂ ਰਾਹੀਂ ਇਹ ਸਪਸ਼ਟ ਹੁੰਦਾ ਹੈ ਕਿ 'ਵਾਹਿਗੁਰੂ' ਸ਼ਬਦ ਦੇ ਸਿਮਰਨ ਕਰਨ ਦੀ ਕਿਧਰੇ ਵੀ ਵਿਸ਼ੇਸ਼ ਤੌਰ ਤੇ ਪ੍ਰੇਰਨਾ ਨਹੀਂ ਦਿੱਤੀ ਗਈ। ਸਿਮਰਨ ਦੇ ਆਖਰੀਂ ਅਰਥ ਹਨ:- ਪਰਮਾਤਮਾ ਨੂੰ ਯਾਦ ਕਰਨਾ, ਚੇਤੇ ਰੱਖਣਾ ਆਦਿ। ਇਕ ਵਿਦਿਆਰਥੀ ਜਾਂ ਸਿਖਿਆਰਥੀ ਕਿਸੇ ਵਸਤੂ ਜਾਂ ਕਿਸੇ ਵਿਸ਼ੇ ਜਾਂ ਕਿਸੇ ਵਿਅਕਤੀ ਨੂੰ ਯਾਦ ਰੱਖਣ ਲਈ ਜਾਂ ਯਾਦ ਕਰਨ ਲਈ ਆਪਣੀ ਸਹੂਲਤ, ਸਾਧਨ ਅਤੇ ਬੁੱਧੀ ਅਨੁਸਾਰ ਵਖੋ-ਵੱਖਰੇ ਢੰਗ ਅਪਨਾਉਂਦਾ ਹੈ। ਸਾਰੀ ਗੁਰਬਾਣੀ ਹੀ ਸਿਮਰਨ ਦੀ ਪ੍ਰੇਰਨਾ ਦੇਂਦੀ ਹੈ, ਇਸ ਲਈ ਕਿਸੇ ਨੂੰ ਵਾਹਿਗੁਰੂ ਕਿਸੇ ਨੂੰ ਸਤਿਨਾਮ ਵਾਹਿਗੁਰੂ, ਕਿਸੇ ਨੂੰ ਮੂਲ ਮੰਤਰ, ਕਿਸੇ ਨੂੰ ਕੋਈ ਸ਼ਬਦ, ਕਿਸੇ ਨੂੰ ਕੋਈ ਪਾਠ, ਕਿਸੇ ਨੂੰ ਕੀਰਤਨ ਵਿੱਚ ਜ਼ਿਆਦਾ ਅਨੰਦ ਆਉਂਦਾ ਹੈ। ਮੂਲ ਮਨੋਰਥ ਹੈ ਪਰਮਾਤਮਾ ਨਾਲ ਜੁੜਨਾ, ਸਾਧਨ ਕੋਈ ਵੀ ਵਰਤਿਆ ਜਾ ਸਕਦਾ ਹੈ।

ਫ਼ੁਰਮਾਣ ਹੈ:- : ***"ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥ "***

(ਅੰਗ 192)

ਭਾਵ ਗੁਰੂ ਗ੍ਰੰਥ ਸਾਹਿਬ ਜੀ ਦੀ ਕਿਸੇ ਵੀ ਬਾਣੀ ਨੂੰ ਪੜ੍ਹਨਾ,

ਸੁਣਨਾ, ਗਾਇਨ ਕਰਨਾ, ਸਿਮਰਨ ਹੈ।

ਗੁਰਬਾਣੀ ਪ੍ਰਭੂ ਦੇ ਗੁਣਾਂ ਦਾ ਭੰਡਾਰ ਹੈ, ਭਾਵ ਗੁਰਬਾਣੀ ਦਾ ਪਾਠ, ਕੀਰਤਨ ਅਤੇ ਪ੍ਰਭੂ ਦੀ ਸਿਫਤ-ਸਲਾਹ (ਕਿਸੇ ਵੀ ਢੰਗ ਨਾਲ ਕੀਤੀ ਜਾਏ) ਹੀ ਪ੍ਰਭੂ ਦਾ ਨਾਮ ਜਪਣਾ ਅਥਵਾ ਸਿਮਰਨ ਹੈ। ਗੁਰਬਾਣੀ ਦੀਆਂ ਹੇਠ ਲਿਖੀਆਂ ਪੰਕਤੀਆਂ ਹੋਰ ਸਪਸ਼ਟ ਕਰਦੀਆਂ ਹਨ:-

ੳ- ***"ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥*** (1066)

ਅਰਥਾਤ ਇਸ ਜਗ ਅੰਦਰ ਗੁਰਬਾਣੀ ਹੀ ਵਰਤ ਰਹੀ ਹੈ ਅਤੇ ਇਸ ਬਾਣੀ ਰਾਹੀਂ ਨਾਮ ਦੀ ਪ੍ਰਾਪਤੀ ਹੁੰਦੀ ਹੈ, ਭਾਵ ਗੁਰਬਾਣੀ ਦੀ ਵਿਚਾਰ ਤੋਂ ਬਿਨਾਂ ਨਾਮ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ।

ਅ- ***"ਗੁਰਬਾਣੀ ਸੁਣਿ ਮੈਲੁ ਗਵਾਏ ॥***
***ਸਹਜੇ ਹਰਿ ਨਾਮੁ ਮੰਨਿ ਵਸਾਏ ॥ "*** (665)

ਅਰਥਾਤ- ਗੁਰਬਾਣੀ ਸੁਣਨ ਨਾਲ ਮਨ ਵਿਚੋਂ ਵਿਕਾਰਾਂ ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਬਾਣੀ ਸਹਿਜੇ-ਸਹਿਜੇ ਆਤਮਿਕ ਅਡੋਲਤਾ ਵਿਚ ਟਿਕਾ ਕੇ ਪਰਮਾਤਮਾ ਦਾ ਨਾਮ ਮਨ ਵਿੱਚ ਵਸਾ ਦੇਂਦੀ ਹੈ।

ੲ- ***"ਹਰਿ ਕੀਰਤਿ ਉਤਮ ਨਾਮ ਹੈ,***
***ਵਿਚਿ ਕਲਿਜੁਗ ਕਰਣੀ ਸਾਰੁ ॥ "*** (1314)

ਅਰਥਾਤ- ਹਰੀ ਪ੍ਰਭੂ ਦੀ ਕੀਰਤ (ਮਹਿਮਾ, ਜਸ, ਗੁਣ) ਹੀ ਨਾਮ ਹੈ, ਜੋ ਕਲਜੁਗ ਵਿੱਚ ਸਹਾਈ ਹੁੰਦਾ ਹੈ।

ਸ- ***"ਸਤਿਗੁਰ ਬਾਣੀ ਪੁਰਖੁ ਪੁਰਖੋਤਮ,***
***ਬਾਣੀ ਸਿਉ ਚਿਤੁ ਲਾਵੈਗੋ ॥***
***ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ,***
***ਮਨ ਭੀਨਾ, ਨਿਜ ਘਰਿ ਆਵੈਗੋ ॥ "*** (1308)

ਅਰਥਾਤ- ਗੁਰੂ ਦੀ ਬਾਣੀ ਰਾਹੀਂ ਮਨੁੱਖ ਉੱਤਮ-ਪੁਰਖ (ਪਰਮਾਤਮਾ) ਨੂੰ ਮਿਲ ਪੈਂਦਾ ਹੈ ਅਤੇ ਬਾਣੀ ਨਾਲ ਚਿੱਤ ਜੋੜ ਲੈਂਦਾ ਹੈ। ਗੁਰਬਾਣੀ ਸੁਣਨ ਨਾਲ ਮਨ ਨਾਮ-ਰਸ ਨਾਲ ਦ੍ਰਵਿਆ (ਭਿੱਜ) ਜਾਂਦਾ ਹੈ ਅਤੇ ਬਾਹਰ ਭਟਕਣ ਦੀ ਥਾਂ ਨਿਜ ਘਰ ਵਿਚ ਵਾਸਾ ਹੋ ਜਾਂਦਾ ਹੈ।

ਹ- ***"ਹਰਿ ਗੁਣ ਪੜੀਐ, ਹਰਿ ਗੁਣ ਗੁਣੀਐ,***
***ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥***
***ਮਿਲਿ ਸਤਿਸੰਗਤ ਹਰਿ ਗੁਣ ਗਾਏ,***
***ਜਗੁ ਭਉਜਲੁ ਦੁਤਰੁ ਤਰੀਐ ਜੀਉ ॥ "*** (95)

ਅਰਥਾਤ- ਹੇ ਜੀਵ! ਉਸ ਪ੍ਰਭੂ ਦੇ ਗੁਣਾਂ ਨੂੰ ਪੜ੍ਹੀਏ, ਉਸ ਦੇ ਗੁਣਾਂ ਨੂੰ ਵਿਚਾਰੀਏ ਅਤੇ ਹਰੀ ਪ੍ਰਭੂ ਦੇ ਨਾਮ ਦੀ ਕਥਾ ਹਰ ਰੋਜ਼ ਸੁਣੀਏ। ਸਾਧ ਸੰਗਤ ਦੇ ਨਾਲ ਮਿਲ ਕੇ ਉਸ ਪ੍ਰਭੂ ਦੀ ਸਿਫਤ ਸਲਾਹ ਕਰਨ ਨਾਲ ਸੰਸਾਰ ਰੂਪੀ ਸਮੁੰਦਰ ਤਰ ਜਾਈਦਾ ਹੈ। ਧਿਆਨ ਦੇਣ ਦੀ ਲੋੜ ਹੈ ਕਿ ਇਹਨਾਂ ਪੰਕਤੀਆਂ ਵਿਚ ਹਰੀ ਦੇ ਗੁਣ ਪੜ੍ਹਨ, ਗਾਉਣ, ਸੁਣਨ ਅਤੇ ਵਿਚਾਰਨ ਦੀ ਹਿਦਾਇਤ ਦਿੱਤੀ ਗਈ ਹੈ।

ਆਓ! ਹੁਣ ਅਸਲ ਮੁੱਦੇ ਵੱਲ ਆਉਂਦੇ ਹੋਏ ਅਸੀਂ ਗੁਰਬਾਣੀ ਦੀਆਂ ਹੇਠ ਲਿਖੀਆਂ ਪੰਕਤੀਆਂ ਨੂੰ ਨਿਰਪੱਖ ਹੋ ਕੇ ਵਿਚਾਰੀਏ ਅਤੇ ਫੈਸਲਾ ਕਰੀਏ ਕਿ ਸਿਮਰਨ ਕੀ ਹੈ? ਕੀ ਕੇਵਲ 'ਵਾਹਿਗੁਰੂ' ਸ਼ਬਦ ਦਾ ਰਟਨ ਹੀ ਸਿਮਰਨ ਹੈ, ਇਸ ਗੱਲ ਦਾ ਨਿਰਣਾ ਅਸੀਂ ਆਪਣੀ ਬਿਬੇਕ ਬੁੱਧੀ ਨਾਲ ਕਰਨਾ ਹੈ, ਨਾ ਕਿ ਲਕੀਰ ਦੇ ਫਕੀਰ ਬਣ ਕੇ:-

1- "ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ ॥ " - 670

ਨੋਟ:- ਇਸ ਤੁਕ ਰਾਹੀਂ ਸਤਿਨਾਮ ਦਾ ਜਾਪ ਕਰਨ ਲਈ ਕਿਹਾ ਗਿਆ ਹੈ।

2- "ਭਜਹੁ ਗੋਬਿੰਦ, ਭੂਲਿ ਮਤ ਜਾਹੁ ॥ " - 1159
3- "ਗੋਬਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥ "- 266
4- "ਗੋਬਿੰਦ ਭਜਨ ਬਿਨੁ ਬ੍ਰਿਥੇ ਸਭ ਕਾਮ ॥ "- 269
5- "ਸਾਸਿ ਸਾਸਿ ਸਿਮਰਹੁ ਗੋਬਿੰਦ ॥ "- 295
6- "ਜਪਿ ਗੋਬਿੰਦੁ ਗੋਪਾਲ ਲਾਲੁ ॥ "-885
7- "ਜਪਿ ਜਪਿ ਨਾਮੁ ਹੋਬਿੰਦ ਕਾ ਪੂਰਨ ਬੀਚਾਰੁ ॥ "-815

ਨੋਟ:- 2,3,4,5,6,7 ਨੰ. ਦੀਆਂ ਪੰਕਤੀਆਂ ਦੁਆਰਾ ਗੋਬਿੰਦ ਦੇ ਭਜਨ ਅਥਵਾ ਜਾਪ ਦੀ ਪ੍ਰੇਰਨਾ ਮਿਲਦੀ ਹੈ।

8- "ਰਾਮ ਜਪਉ ਜੀਅ ਐਸੇ ਐਸੇ ॥ "- 337
9- "ਰਾਮ ਨਾਮ ਜਪਿ ਹਿਰਦੇ ਮਾਹਿ ॥ "-283
10- "ਰਾਮ ਨਾਮ ਜਪੁ ਹਿਰਦੈ ਜਾਪੈ, ਮੁਖ ਤੇ ਸਗਲ ਸੁਨਾਵੈ ॥ " -381
11- "ਉਧਰਹਿ ਆਪਿ, ਤਰੈ ਸੰਸਾਰ॥ ਰਾਮ ਨਾਮ ਜਪਿ ਏਕੰਕਾਰੁ ॥ "- 185
12- "ਜਪਿ ਮਨ ਰਾਮ ਨਾਮੁ ਸੁਖੁ ਪਾਵੈਗੋ ॥ "-1308

13- "ਰਾਮ ਨਾਮ ਸਿਮਰਿ, ਤੂ ਜੀਵਹਿ, ਫਿਰਿ ਨ ਖਾਈ ਮਹਾਕਾਲੁ॥ "-885

14- "ਮੇਰੇ ਮਨ ਰਾਮ ਨਾਮ ਨਿਤ ਗਾਵੀਐ ਰੇ॥ "-1118

15-"ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ ॥
ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ ॥ "-817-18

16- "ਰਾਮ ਕੋ ਨਾਮੁ ਜਪਉ ਦਿਨ ਰਾਤੀ॥ "-485

17- "ਰਾਮ ਸਿਮਰਿ, ਰਾਮੁ ਸਿਮਰਿ, ਇਹੈ ਤੇਰੈ ਕਾਜਿ ਹੈ॥ " -1352

18- "ਮੇਰੇ ਮਨ ਜਪਿ ਰਾਮ ਨਾਮੁ ਨੀਸਾਣੁ॥ "-606

19- "ਮੂੜੇ, ਰਾਮੁ ਜਪਹੁ ਗੁਣ ਸਾਰਿ॥ "-19

ਨੋਟ:- 8 ਤੋਂ 19 ਤੱਕ ਦੀਆਂ ਪੰਕਤੀਆਂ ਵਿੱਚ ਰਾਮ ਦੇ ਜਾਪ ਦਾ ਜ਼ਿਕਰ ਹੈ।

20- "ਲਾਲ ਜਵੇਹਰ ਭਰੇ ਭੰਡਾਰ॥ ਤੋਟਿ ਨ ਆਵੈ, ਜਪਿ ਨਿਰੰਕਾਰ॥ "- 393-94

21- "ਨਾਉ ਤੇਰਾ ਨਿਰੰਕਾਰ ਹੈ, ਨਾਇ ਲਇਐ ਨਰਕਿ ਨ ਜਾਈਐ॥ " - 465

ਨੋਟ:- ਇਹਨਾਂ ਤੁੱਕਾਂ ਵਿਚ ਜਪਣ ਲਈ ਨਿਰੰਕਾਰ ਸ਼ਬਦ ਵਰਤਿਆ ਗਿਆ ਹੈ।

ਗੁਰਬਾਣੀ ਵਿੱਚ ਰੱਬ ਨੂੰ ਕਈ ਨਾਵਾਂ ਨਾਲ ਸੰਬੋਧਨ ਕੀਤਾ ਗਿਆ ਹੈ, ਜਿਵੇਂ ਕਿ ਸਤਿਨਾਮ, ਰਾਮ, ਰਹੀਮ, ਅੱਲਾਹ, ਪਰਵਦਗਾਰ, ਗਰੀਬ ਨਿਵਾਜ, ਗੁਸਈਆਂ, ਬੀਠਲਾ, ਹਰੀ, ਨਾਰਾਇਣ, ਦਿਆਲੂ, ਕਿਰਪਾਲੂ, ਪ੍ਰਤਿਪਾਲਕ, ਠਾਕੁਰ, ਗੋਪਾਲ, ਰਮਈਆ, ਨਿਰੰਕਾਰ ਆਦਿ। ਰੱਬ ਨੂੰ ਕਿਸੇ ਵੀ ਨਾਮ ਨਾਲ ਪੁਕਾਰਿਆ ਅਤੇ ਯਾਦ ਕੀਤਾ ਜਾ ਸਕਦਾ ਹੈ। ਗੁਰੂ ਜੀ ਸਪਸ਼ਟ ਕਰਦੇ ਹਨ ਕਿ ਪ੍ਰਮਾਤਮਾ ਦੇ ਜਿਤਨੇ ਵੀ ਨਾਮ ਹਨ ਅਤੇ ਜਿਤਨੇ ਵੀ ਨਾਮ ਲਏ ਜਾ ਸਕਦੇ ਹਨ- ਮੈਂ ਉਹਨਾਂ ਸਾਰਿਆਂ ਤੋਂ ਬਲਿਹਾਰ ਜਾਂਦਾ ਹਾਂ:-

"ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ॥ "- 1168

ਸੋ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਹੀ ਸਿਮਰਨ ਹੈ ਅਤੇ ਰੱਬ ਨੂੰ ਕਿਸੇ ਵੀ ਨਾਮ ਨਾਲ ਯਾਦ ਕੀਤਾ ਜਾ ਸਕਦਾ ਹੈ। ਗੁਰਬਾਣੀ ਦੇ ਕਿਸੇ ਵੀ ਸ਼ਬਦ ਦਾ ਗਾਇਨ ਸਿਮਰਨ ਹੈ। ਰਟਨਾ, ਸੁਣਨਾ, ਪੜ੍ਹਨਾ ਆਦਿ ਨੂੰ ਪ੍ਰਭੂ ਪ੍ਰਾਪਤੀ ਵੱਲ ਚੁਕਿਆ ਗਿਆ ਕਦਮ ਤਾਂ ਕਿਹਾ ਜਾ ਸਕਦਾ ਹੈ, ਪਰ ਪ੍ਰਾਪਤੀ ਲਈ ਗੁਰਬਾਣੀ ਦੇ ਫਾਰਮੂਲੇ ਨੂੰ ਅਪਨਾਉਣਾ ਪਏਗਾ, ਅਰਥਾਤ ਗੁਰੂ ਦੇ ਉਪਦੇਸ਼ਾਂ ਨੂੰ ਜਪਣਾ ਭਾਵ ਉਸ ਅਨੁਸਾਰ ਜੀਵਨ ਬਤੀਤ ਕਰਨਾ ਪਏਗਾ।

ਗੁਰ ਉਪਦੇਸਿ ਜਪੀਐ ਮਨ ਸਾਚਾ॥
ਗੁਰੂ ਉਪਦੇਸਿ ਰਾਮ ਰੰਗਿ ਰਾਚਾ॥ - 1077

ਸਪਸ਼ਟ ਹੈ ਕਿ ਗੁਰਮਤਿ ਅਨੁਸਾਰ ਕੋਈ ਵੀ ਇਕ ਸ਼ਬਦ ਨਾਮ ਨਹੀਂ ਬਲਕਿ ਸੰਪੂਰਨ ਰੂਪ ਵਿੱਚ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਨਾਮ ਸਰੂਪ ਹਨ, ਕੋਈ ਵੀ ਇਕ ਲਫ਼ਜ਼ ਸਰਬ ਨਾਮ ਹੋ ਹੀ ਨਹੀਂ ਸਕਦਾ। ਗੁਰਬਾਣੀ ਸਪਸ਼ਟ ਕਰਦੀ ਹੈ:-

"ਹਰਿ ਕੀਰਤਿ ਉਤਮੁ ਨਾਮੁ ਹੈ,
ਵਿਚਿ ਕਲਿਜੁਗ ਕਰਣੀ ਸਾਰ॥ "-1314

ਭਾਵ ਗੁਰਬਾਣੀ ਦੁਆਰਾ ਪਰਮਾਤਮਾ ਦੀ ਸਿਫਤ ਸਲਾਹ ਕਰਨੀ ਹੀ ਕਲਜੁਗ ਵਿੱਚ ਉਤਮ ਨਾਮ ਜਪਨਾ ਹੈ।

## ਸੰਪਾਦਕ ਸ: ਅਵਤਾਰ ਸਿੰਘ ਮਹਿਮਪੁਰੀ 30.11.2012 ਨੂੰ ਸੇਵਾ ਮੁਕਤ ਹੋਏ

ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸੰਪਾਦਕਸ: ਅਵਤਾਰ ਸਿੰਘ ਮਹਿਮਪੁਰੀ ਜੋ ਸਰਕਾਰੀ ਮਿਡਲ ਸਕੂਲ ਨਡਿਆਲੀ ਕੰਪਲੈਕਸ ਬ.ਸ.ਸ. ਸਕੂਲ ਬਾਕਰਪੁਰ ਜਿਲ੍ਹਾ ਮੁਹਾਲੀ ਵਿਖੇ ਬਤੌਰ ਡਰਾਇੰਗ ਮਾਸਟਰ ਕੰਮ ਕੇ ਰਹੇ ਸਨ30.11.20.12 ਨੂੰ ਉਹ ਸੇਵਾ ਮੁਕਤ ਹੋ ਗਏ ਹਨ। ਆਪਣੀ ਸੇਵਾ ਮੁਕਤੀ 'ਤੇ ਉਨ੍ਹਾਂ ਨੇ ਇੱਕ ਕਹਾਣੀ ਸੰਗਰਿਹ ਤੇ ਬੱਸ ਚੱਲ ਪਈ ਸੰਪਾਦਕ ਕੀਤਾ ਹੈ ਜੋ ਕਿ ਆਪਣੀ ਸੇਵਾ ਮੁਕਤੀ ਦੇ ਮੌਕੇ ਲੋਕ ਅਰਪਣ ਕੀਤਾ।

ਮਹਿਮਪੁਰੀ ਇੱਕ ਬਹੁਤ ਸਿਰੜੀ ਅਧਿਆਪਕ ਸਨ ਅਤੇ ਇੱਕ ਵਧਿਆ ਲਿਖਾਰੀ ਅਤੇ ਜ਼ਬਰਦਸਤ ਬੁਲਾਰੇ ਵੱਜੋਂ ਆਪਣੀ ਪਹਿਚਾਣ ਬਣਾਈ ਹੋਈ ਹੈ। ਸੇਵਾ ਮੁਕਤੀ ਤੋਂ ਉਹ ਪੰਜਾਬੀ ਸਹਿਤ ਤੀ ਝੋਲੀ ਵਿਚ ਚੋਖਾ ਵਾਧਾ ਕਰਨ ਲਈ ਵਚਨਵਧ ਹਨ। ਸੇਵਾ ਮੁਕਤੀ ਮੌਕੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਉਹਨਾਂ ਨੂੰ ਲੱਖ ਲੱਖ ਵਧਾਈ ਦਿੰਦਾ ਹਾਂ।

# ਕਿਆ ਮੈਂ ਦੱਸਾਂ ਸਿੰਘ ਜੀ .....

*ਸ ਜਸਪਾਲ ਸਿੰਘ ਕੰਵਲ*

ਸਿੱਖ ਇਤਿਹਾਸ ਨਰੋਆ ਅਤੇ ਮਾਨਵਤਾ ਨੂੰ ਸੱਚੀ-ਸੁੱਚੀ ਸਮਾਜਿਕ ਤੇ ਅਧਿਆਤਮਕ ਸੇਧ ਦੇਣ ਵਾਲਾ ਇਤਿਹਾਸ ਹੈ। ਗੁਰੂਆਂ ਨੇ ਇਸਦੀ ਨੀਂਹ ਮਨੁੱਖ ਦੇ ਸਰਬਪੱਖੀ ਵਿਕਾਸ ਨੂੰ ਮੁੱਖ ਰੱਖ ਕੇ ਕੀਤੀ ਹੈ। ਬਾਬਾ ਨਾਨਕ ਨੇ ਜਿੱਥੇ ਮਨੁੱਖ ਨੂੰ ਆਪਣੀ ਹੋਂਦ (ਮੂਲ) ਪਛਾਣਨ, ਪੰਜ ਵਿਕਾਰਾਂ ਤੋਂ ਛੁਟਕਾਰਾ ਪਾਉਣ ਅਤੇ ਆਪਣੀਆਂ ਖ਼ਾਹਿਸ਼ਾਂ ਨੂੰ ਕਾਬੂ ਕਰਨ ਦਾ ਹੋਕਾ ਦਿੱਤਾ ਉਥੇ ਹੀ ਪ੍ਰੇਮ, ਸ਼ਾਂਤੀ ਅਤੇ ਸਰਬਤ ਦੇ ਭਲੇ ਦੀ ਰਹਿਨੁਮਾਈ ਕੀਤੀ। ਗੁਰੂਆਂ ਨੇ ਜ਼ੁਲਮ ਦੇ ਵਿਰੁੱਧ ਆਵਾਜ਼ ਉਠਾਉਣ ਅਤੇ ਮਜ਼ਲੂਮਾਂ ਦੀ ਰੱਖਿਆ ਦਾ ਰਾਹ ਚੁਣ ਕੇ ਇਸਨੂੰ ਹੋਰ ਬੁਲੰਦੀਆਂ ਉੱਤੇ ਪਹੁੰਚਾਇਆ। ਅਵਤਾਰਵਾਦ ਦੀ ਪੀੜ੍ਹੀ ਨੂੰ ਖਤਮ ਕਰਨ ਦੇ ਮਨਸੂਬੇ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਥ ਦੇ ਨਾਇਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਥਾਪ ਕੇ ਮਾਨਵਤਾ ਨੂੰ ਇੱਕ ਅਜੀਬੋ-ਗਰੀਬ, ਵਿਲੱਖਣ ਅਤੇ ਸਾਰਥਕ ਸੇਧ ਦਿੱਤੀ।

ਸਿੱਖੀ ਦੇ ਮੂਲ ਸਿਧਾਂਤਾਂ ਨੂੰ ਆਪਣੇ ਜੀਵਨ ਦਾ ਇੱਕ ਅਨਿਖੜਵਾਂ ਅੰਗ ਬਣਾਕੇ ਸ਼ਰਧਾਲੂਆਂ ਨੇ 'ਨਾਮ-ਸਿਮਰਨ, ਸੁੱਚੀ ਕਿਰਤ ਕਰਨ ਅਤੇ ਵੰਡ ਕੇ ਛੱਕਣ' ਦੇ ਨਾਲ-ਨਾਲ ਜ਼ੁਲਮ ਦੀਆਂ ਕੜਕਦੀਆਂ ਬਿਜਲੀਆਂ, ਝੱਖੜ-ਝਾਂਜੇ ਅਤੇ ਮੁਗਲ ਹਕੂਮਤ ਦੁਆਰਾ ਹੈਵਾਨੀਅਤ ਵੱਸ ਫੈਲਾਈ ਜਾ ਰਹੀ ਅਨੈਤਿਕਤਾ ਨੂੰ ਠੱਲ੍ਹ ਪਾਉਂਦਿਆਂ ਸਿੱਖੀ ਦੀ ਸ਼ਾਨ ਨੂੰ ਬਰਕਰਾਰ ਤੇ ਚੜ੍ਹਦੀ ਕਲਾ 'ਚ ਰੱਖਣ ਹਿੱਤ ਬੰਦ-ਬੰਦ ਕਟਵਾਏ, ਖੋਪਰੀਆਂ ਲੁਹਾਈਆਂ, ਚਰਖੜੀਆਂ ਤੇ ਚੜ੍ਹੇ ਆਰਿਆਂ ਨਾਲ ਚਿਰਾਏ ਗਏ, ਦੇਗਾਂ ਵਿੱਚ ਉਬਾਲੇ ਖਾਧੇ, ਜਿੰਦਾ ਜੀ ਸਾੜੇ ਗਏ, ਦੇਗ ਚਲਾਈ, ਤੇਗ ਵਾਹੀ, ਬੀਬੀਆਂ ਨੇ ਮੀਰ ਮੰਨੂੰ ਦੀ ਜੇਲ੍ਹ 'ਚ ਸਵਾ-ਸਵਾ ਮਣ ਦੇ ਪੀਸਣੇ ਪੀਸੇ, ਬੱਚਿਆਂ ਦੇ ਟੋਟੇ ਕਰਵਾਕੇ ਝੋਲੀਆਂ 'ਚ ਪਵਾਏ, ਦੇਖ ਕੇ ਅਣਡਿੱਠ ਕੀਤਾ, ਧਰਮ ਨਹੀਂ ਹਾਰਿਆਂ ਤੇ ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਈ।

ਅਨੇਕਾਂ ਹੋਰ ਵਿਦਵਾਨਾਂ ਅਤੇ ਕ੍ਰਾਂਤੀਕਾਰੀ ਕਵੀਆਂ ਵਾਂਗ ਹੀ ਤਾਮਿਲ ਕ੍ਰਾਂਤੀਕਾਰੀ ਕਵੀ ਭਾਰਥੀ ਦੀ ਗੁਰੂ ਗੋਬਿੰਦ ਸਿੰਘ ਜੀ ਤੇ "ਗੁਰੂ ਗੋਬਿੰਧਾ ਸਿਮਹਾ ਵਿਜਿਯਮ" ਸਿਰਲੇਖ ਹੇਠ ਕਵਿਤਾ ਜਨਵਰੀ 30 ਤੋਂ ਫਰਵਰੀ 20, 1909 ਦੇ ਸਪਤਾਹਿਕ ਰਸਾਲੇ 'ਇੰਡੀਆ' ਵਿੱਚ ਛਾਪੀ। ਭਾਰਥੀ ਨੇ ਇਸ ਦੇ ਨਾਲ ਹੀ ਕਵਿਤਾ ਦਾ ਵਿਖਿਆਨ ਵੀ ਛਾਪਿਆ। ਉਹਨਾਂ ਨੇ ਗੁਰੂ ਸਾਹਿਬ ਦੀ ਫਿਲਾਸਫੀ ਅਤੇ ਪਾਏ ਪੂਰਨਿਆਂ ਨੂੰ ਫੁੱਲ ਚੜ੍ਹਾਏ ਅਤੇ ਕਿਹਾ ਕਿ ਗੁਰੂ ਗੋਬਿੰਦ ਸਿੰਘ ਵਿਦਵਤਾ ਦਾ ਅਥਾਹ ਸਮੁੰਦਰ ਅਤੇ ਬਹਾਦਰ ਆਗੂ ਸਨ ਜਿਨ੍ਹਾਂ ਲਈ ਟੁਟਕੇ ਡਿਗਦੇ ਅਸਮਾਨ ਨੂੰ ਥੰਮਣ ਲਈ ਖੰਡੇ ਦਾ ਬਲ ਹੀ ਕਾਫੀ ਸੀ।

ਗੱਲ ਕਰੀਏ ਭਾਰਤ ਦੇ ਸੁਤੰਤਰਤਾ ਸੰਗਰਾਮ ਦੀ, ਤਾਂ ਖੋਜੀਆਂ ਦੇ ਅਨੁਸਾਰ ਜੇਕਰ 123 ਬੰਦੇ ਫਾਂਸੀ ਤੇ ਚੜ੍ਹੇ ਤਾਂ ਉਨ੍ਹਾਂ ਵਿਚੋਂ 93 ਸਿੱਖ ਹਨ, 2646 ਬੰਦਿਆਂ ਨੂੰ ਉਮਰ ਕੈਦ ਹੋਈ ਤਾਂ 2147 ਸਿੱਖ ਹਨ। ਜਲ੍ਹਿਆਂ ਵਾਲੇ ਬਾਗ ਦੇ ਹੱਤਿਆ ਕਾਂਡ ਵਿੱਚ 799 ਸਿੱਖ ਸੂਰਮਗਤੀ ਨੂੰ ਪ੍ਰਾਪਤ ਹੋਏ, ਬਜ-ਬਜ ਘਾਟ ਦੇ ਸਾਕੇ ਵਿੱਚ 67 ਸਿੱਖ ਸ਼ਹੀਦ ਹੋਏ ਅਤੇ ਕੂਕਾ ਲਹਿਰ 'ਚ 91 ਸਿੱਖਾਂ ਨੇ ਸ਼ਹੀਦੀਆਂ ਪਾਈਆਂ।

ਬੰਬਈ ਯੂਨੀਵਰਸਿਟੀ ਦੇ ਵਿਦਵਾਨ ਪ੍ਰੋ ਗਿਲਬਰਟ ਲੋਬੋ ਦੇ ਸਾਰੇ ਅੰਕੜਿਆਂ ਦੇ ਤੱਤ ਅਨੁਸਾਰ ਹਿੰਦੁਸਤਾਨ ਦੇ ਸੁਤੰਤਰਤਾ-ਸੰਗਰਾਮ ਵਿੱਚ ਜਾਨ ਕੁਰਬਾਨ ਕਰਨ ਵਾਲੇ 75% ਸਿੱਖ ਸਨ ਅਤੇ ਉਮਰ ਕੈਦ ਕੱਟਣ ਵਾਲੇ 80% ਸਿੱਖ ਸਨ। ਤੱਥਾਂ ਅਨੁਸਾਰ ਉਸਨੇ ਅੱਗੇ ਇਹ ਵੀ ਕਿਹਾ ਕਿ 1984 ਵਿੱਚ ਜੋ ਦੇਸ਼ ਦਾ ਅੰਨ-ਭੰਡਾਰ ਇੱਕਠਾ ਹੋਇਆ ਉਸ ਵਿੱਚ 86% ਭਾਗ ਦਾ ਯੋਗਦਾਨ ਪੰਜਾਬ ਨੇ ਪਾਇਆ ਸੀ।

ਸਿੱਖਾਂ ਦੀ ਬਹਾਦਰੀ ਅਤੇ ਕੁਰਬਾਨੀ ਦੇ ਜ਼ਜ਼ਬੇ ਬਾਰੇ ਹਿੰਦੁਸਤਾਨੀ ਅਤੇ ਵਿਦੇਸ਼ੀ ਵਿਦਵਾਨਾਂ ਦੇ ਕਥਨ ਇਸ ਪ੍ਰਕਾਰ ਹਨ:-

**ਲਾਲਾ ਹਰਦਿਆਲ ਨੇ ਆਪਣੇ ਲੇਖ "ਸਟਾਰਮ ਆਫ ਟਰਬਨਜ਼"** ਵਿੱਚ ਦੱਸਿਆ ਹੈ ਕਿ ਪਗੜੀਆਂ ਵਾਲੇ ਜੁਆਨ ਕਿਸ ਤਰ੍ਹਾਂ ਆਜ਼ਾਦੀ ਦੀ ਦੇਵੀ ਨੂੰ ਰਿਝਾਉਣ ਲਈ ਸਦਾ ਤਤਪਰ ਦਿਸਦੇ ਸਨ।

**ਬੰਗਾਲੀ ਕ੍ਰਾਂਤੀਕਾਰੀ ਬਾਬੂ ਸੁਰਿੰਦਰ ਨਾਥ ਸੰਨਿਆਲ:-** ਜਿਸਨੂੰ ਪੰਜਾਬੀ ਗੱਭਰੂਆਂ ਨਾਲ ਕੰਮ ਕਰਨ ਦਾ ਸੁਭਾਗ ਪ੍ਰਾਪਤ ਹੋਇਆ, ਆਪਣੀ ਪੁਸਤਕ 'ਬੰਦੀ ਜੀਵਨ' ਵਿੱਚ ਲਿਖਦਾ ਹੈ:- ਸਿੱਖਾਂ ਜੇਹੀ ਸਮਰੱਥਵਾਨ ਤੇ ਚੇਤੰਨ ਕੌਮ ਹਿੰਦੁਸਤਾਨ ਵਿੱਚ ਹੋਰ ਨਹੀਂ। ਸਿੱਖ ਜਿਵੇਂ ਸੁਭਾਵਿਕ ਜੋਸ਼ ਭਰਪੂਰ ਹੋ ਜਾਂਦੇ ਹਨ, ਇਸ ਤਰ੍ਹਾਂ ਹੋਰ ਲੋਕ ਨਹੀਂ ਹੋ ਸਕਦੇ। ਸਿੱਖਾਂ ਵਿੱਚ ਪ੍ਰਚੰਡ ਉਤਸ਼ਾਹ ਤੇ ਸਾਹਸ ਸੀ, ਦੁੱਖ ਦੀ ਗੱਲ ਭੁੱਲ ਸਕਦੇ ਸਨ। ਉਨ੍ਹਾਂ ਦੀ ਮਜ਼ਬੂਤ ਦੇਹੀ, ਬਾਂਕੇ ਮੁਛਹਿਰੇ ਦਾੜੀ, ਅਨੋਖੀ ਦਸਤਾਰ ਅਤੇ ਦ੍ਰਿੜਤਾ-ਭਰਪੂਰ ਜਲਾਲੀ ਚਿਹਰੇ ਨੂੰ ਤੱਕ ਕੇ ਵੱਡੇ-ਵੱਡੇ ਜਾਬਰਾਂ ਦਾ ਦਿਲ ਕੰਬ ਜਾਂਦਾ ਸੀ।

**ਸੀ.ਐਫ.ਐਂਡ੍ਰਯੂਜ਼** ਨੇ ਗੁਰੂ ਕੇ ਬਾਗ ਦਾ ਨਜ਼ਾਰਾ ਤੱਕ ਕੇ ਕਿਹਾ ਸੀ ਕਿ ਇੱਥੇ ਸੈਂਕੇੜੇ ਈਸਾ ਮਸੀਹ ਰੋਜ਼ ਤਸੀਹਿਆਂ ਦਾ ਸ਼ਿਕਾਰ ਹੋ ਰਹੇ ਹਨ ਜੋ ਸੰਸਾਰ ਨੂੰ ਸਾਂਤਮਈ ਤੇ ਸਾਹਸ ਦਾ ਨਵਾਂ ਸਬਕ ਸਿਖਾ ਰਹੇ ਹਨ।

ਫ਼ਖ਼ਰ ਨਾਲ ਸਾਡਾ ਸਿਰ ਉੱਚਾ ਹੋ ਜਾਂਦਾ ਹੈ। ਐਸਾ ਦੇਸ਼ ਸੇਵਕ ਕੌਣ ਹੋ ਸਕਦਾ ਹੈ? ਉਪਰੋਕਤ ਤੱਥਾਂ ਅਨੁਸਾਰ ਕਹਿਣਾ ਵਾਜਬ ਹੀ ਹੈ:-

**"ਅਗਰ ਸ਼ਾਮਲ ਹੋ ਨਾ ਕਿੱਸਾ ਹਮਾਰਾ,**
**ਤੁਮਾਰੀ ਦਾਸਤਾਂ ਕੁੱਛ ਭੀ ਨਹੀਂ ਹੈ"**

ਉਨੀਵੀਂ ਸਦੀ ਵਿੱਚ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੇ ਪਤਨ (1849) ਤੋਂ ਪਿੱਛੋਂ ਸਿੱਖਾਂ ਦੀ ਹਾਲਤ ਬਹੁਤ ਨਾਜ਼ਕ ਹੋ ਗਈ। ਸਿੱਖਾਂ ਦੀ ਆਬਾਦੀ ਤਕਰੀਬਨ 2 ਕਰੋੜ ਤੋਂ ਘੱਟ ਕੇ ਸਿਰਫ 18 ਲੱਖ ਰਹਿ ਗਈ। ਅੰਗ੍ਰੇਜ਼ੀ ਹਕੂਮਤ ਦੌਰਾਨ ਈਸਾਈ ਮਤ ਦਾ ਬੋਲ-ਬਾਲਾ ਹੋ ਗਿਆ। ਗਰੀਬ ਤਬਕਾ ਈਸਾਈ ਮਤ ਧਾਰਣ ਕਰਨ ਲੱਗਾ। ਮੌਕਾ-ਪ੍ਰਸਤ ਬਣੇ ਸਿੱਖ ਦੁਬਾਰਾ ਹਿੰਦੂ ਬਣਦੇ ਜਾ ਰਹੇ ਸਨ। ਸੰਨ 1853 ਵਿੱਚ ਮਹਾਰਾਜਾ ਦਲੀਪ ਸਿੰਘ ਨੂੰ ਈਸਾਈ ਬਣਾ ਲਿਆ ਗਿਆ। ਕਪੂਰਥਲਾ ਸਟੇਟ ਦੇ ਸ਼ਾਹੀ ਖਾਨਦਾਨ ਵਿਚੋਂ ਸਰਦਾਰ ਹਰਨਾਮ ਸਿੰਘ ਈਸਾਈ ਬਣ ਗਿਆ। ਸ ਦਿਆਲ ਸਿੰਘ ਮਜੀਠਿਆ ਸਿੱਖੀ ਤਿਆਗ ਕੇ ਬ੍ਰਹਮ-ਸਮਾਜੀ ਬਣ ਗਿਆ ਸੀ।

ਕੁੱਝ ਲੋਕ ਮੁਸਲਮਾਨ ਔਰਤਾਂ ਪਿਛੇ ਸਿੱਖੀ ਨੂੰ ਤਿਆਗ ਗਏ ਸਨ। ਅਨੇਕਾਂ ਸਿੱਖ ਹਿੰਦੂ ਸਹਿਜਧਾਰੀ ਬਣ ਗਏ ਸਨ ਅਤੇ ਅਨੇਕਾਂ ਹੀ ਆਰੀਆਂ ਸਮਾਜੀ ਬਣੇ। **ਅੰਗਰੇਜ਼ ਤਾਂ ਇੱਥੋਂ ਤੱਕ ਕਹਿਣ ਲੱਗ ਪਏ ਸਨ ਕਿ ਹੁਣ ਦਸਤਾਰ ਅਤੇ ਕੜੇ ਕ੍ਰਿਪਾਨ ਵਾਲੀ ਸੂਰਤ ਕੇਵਲ ਅਜਾਇਬ ਘਰਾਂ ਵਿੱਚ ਹੀ ਵੇਖਣ ਲਈ ਮਿਲਿਆ ਕਰੇਗੀ।**

ਗਰੀਬ ਦਲਿਤਾਂ ਨੂੰ ਸਕੂਲ ਵਿੱਚ ਫਰੀ ਸੁਵਿਧਾਵਾਂ ਦੇ ਕੇ ਉਨ੍ਹਾਂ ਨੂੰ ਈਸਾਈ ਬਣਾਇਆ ਗਿਆ ਸੀ। ਸੰਨ 1873 ਵਿੱਚ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਸਿੱਖ ਵਿਦਿਆਰਥੀ-ਅਤਰ ਸਿੰਘ, ਆਇਆ ਸਿੰਘ, ਸੰਤੋਖ ਸਿੰਘ ਅਤੇ ਸਾਧੂ ਸਿੰਘ ਨੇ ਈਸਾਈ ਧਰਮ ਧਾਰਨ ਕਰਨ ਦੀ ਇੱਛਾ ਪ੍ਰਗਟ ਕੀਤੀ ਤਾਂ ਦਰਦਵੰਦ ਸਿੱਖਾਂ ਨੂੰ ਹੁਣ ਪਾਣੀ ਸਿਰਾਂ ਉਪਰੋਂ ਲੰਘਦਾ ਜਾਪਿਆ ਅਤੇ ਮੋਹਰੀ ਸਿੱਖਾਂ ਨੇ ਇਨ੍ਹਾਂ ਚਾਰੇ ਸਿੱਖ ਵਿਦਿਆਰਥੀਆਂ ਨੂੰ ਸਮਝਾ-ਬੁਝਾ ਕੇ ਈਸਾਈ ਬਣਨ ਤੋਂ ਰੋਕ ਲਿਆ ਸੀ ਜਿਸ ਕਰਕੇ ਸਿੰਘ ਸਭਾ ਦੀ ਸਥਾਪਨਾ ਜੁਲਾਈ 1873 ਈ. ਵਿੱਚ ਕੀਤੀ ਗਈ ਤਾਂ ਜੋ ਗਿਰ ਰਹੀ ਸਿੱਖੀ ਨੂੰ ਬਚਾਇਆ ਜਾ ਸਕੇ। ਅਨਮਤਾਂ, ਭਰਮਾਂ, ਪਾਖੰਡਾਂ, ਛੂਤ-ਛਾਤ ਆਦਿ ਕੁਰੀਤਿਆਂ ਨੇ ਸਿੱਖ ਸਮਾਜ ਨੂੰ ਵੀ ਲਪੇਟ ਲਿਆ। ਇਸ ਸਭ ਦਾ ਮੁੱਖ ਕਾਰਨ ਵਿੱਦਿਆ ਦਾ ਪ੍ਰਸਾਰ ਨਾ ਹੋਣਾ ਸੀ, ਖਾਸ ਕਰਕੇ ਲੜਕੀਆਂ ਦੀ ਸਿੱਖਿਆ। ਮਹਾਤਮਾ ਜ਼ੋਤੀਬਾ ਫੂਲੇ ਨੇ ਇਸੇ ਲਈ ਕਿਹਾ ਸੀ:-

**"ਵਿਦਿਆ ਬਿਨਾਂ ਮੱਤ ਗਈ,**
**ਮੱਤ ਬਿਨਾਂ ਗਤੀ ਗਈ,**
**ਗਤੀ ਬਿਨਾ ਨੀਤੀ ਗਈ,**
**ਨੀਤੀ ਬਿਨਾਂ ਸੰਪਤੀ ਗਈ,**
**ਸੰਪਤੀ ਬਿਨਾਂ ਸ਼ੂਦਰ ਦਬਸਤ ਹੋਏ,**
**ਇਤਨਾ ਸਾਰਾ ਅਨਰਥ ਏਕ ਅਵਿਦਿਆ ਸੇ ਹੂਆ"**

**ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ** ਨੇ ਸਿੱਖਾਂ ਨੂੰ ਜਥੇ ਬੰਦ ਕਰਨ ਲਈ ਅਤੇ ਸਮਾਜ ਦੀਆਂ ਕੁਰੀਤੀਆਂ ਨੂੰ ਨੱਥ ਪਾਉਣ ਹਿਤ, ਪੰਜਾਬੀ ਦੇ ਪਹਿਲੇ ਅਖਬਾਰ- ਖਾਲਸਾ ਅਖ਼ਬਾਰ ਵਿੱਚ ਸਿਖੀ ਪ੍ਰਤੀ ਮਜ਼ਬੂਨ ਛਾਪਣੇ ਸ਼ੁਰੂ ਕੀਤੇ, ਦੂਰ ਦਰਾਡੇ ਜਾ ਕੇ ਲੈਕਚਰ ਦਿੱਤੇ, ਲੇਖਾਂ ਅਤੇ ਕਵਿਤਾਵਾਂ ਰਾਹੀਂ ਪ੍ਰਚਾਰ ਕੀਤਾ। ਗਿਆਨੀ ਜੀ ਫੌਜ ਵਿੱਚ ਵੀ ਸਿੱਖਾਂ ਨੂੰ ਗੁਰਮਤਿ ਦੀ ਜਾਣਕਾਰੀ ਦਿੰਦੇ ਰਹੇ ਜਿਸ ਕਾਰਨ ਅਕਾਲੀ ਲਹਿਰ ਮਜ਼ਬੂਤ ਹੋਣੀ ਅਤੇ ਕਾਫੀ ਹਿੰਦੂ ਵੀ ਸਿੱਖੀ ਵਿੱਚ ਆ ਗਏ।

19ਵੀਂ ਸਦੀ ਦੇ ਪਿਛਲੇ ਅੱਧ ਵਿੱਚ ਸਿੱਖ ਰਾਜ ਦੇ ਪਤਨ ਤੇ ਅੰਗਰੇਜ਼ਾਂ ਦੇ ਪੰਜਾਬ ਉਤੇ ਕਾਬਜ਼ ਹੋਣ ਨਾਲ ਪੰਜਾਬ ਵਿੱਚ ਸਮਾਜਿਕ ਅਤੇ ਧਾਰਮਿਕ ਸਰਗਰਮੀਆਂ 'ਚ ਰੱਦੋ-ਬਦਲ ਹੋਇਆ। ਇਸ ਦੌਰਾਨ ਸਿੰਘ ਸਭਾ ਲਹਿਰ , ਆਰੀਆ ਸਮਾਜ ਲਹਿਰ, ਦੇਵ ਸਮਾਜ ਲਹਿਰ, ਨਿਰੰਕਾਰੀ ਲਹਿਰ, ਨਾਮਧਾਰੀ ਲਹਿਰ, ਰਾਧਾ-ਸੁਆਮੀ ਲਹਿਰ, ਈਸਾਈ ਲਹਿਰ, ਗੁਲਾਬਦਾਸੀ ਲਹਿਰ, ਸਖੀ ਸਰਵਰ ਲਹਿਰ, ਪੰਜਾਬ ਦੇ ਸਮਾਜਿਕ ਅਤੇ ਧਾਰਮਿਕ ਗਲਿਆਰਿਆਂ 'ਚ ਆਪੋ-ਆਪਣਾ ਤਾਣਲਾ ਰਹੀਆਂ ਸਨ ਅਤੇ ਹਾਲਾਤ ਬਹੁਤ ਹੀ ਸੰਗੀਨ ਸਨ।

ਸਿੱਖ ਪੰਥ ਦੇ ਮਹਾਨ ਵਿਦਵਾਨ ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਨੇ ਅਨਪੜ੍ਹਤਾ ਨੂੰ ਮਨਘੜਤ ਮਾਨਸਿਕ ਬਿਮਾਰੀਆਂ ਦੀ ਜੜ੍ਹ ਦੱਸਿਆ ਹੈ। ਗਲਤ ਰਾਹ ਛੱਡਣ ਦਾ ਉਪਦੇਸ਼ ਦੇਣ ਦੇ ਨਾਲ-ਨਾਲ ਵਿਦਿਆ ਪ੍ਰਾਪਤ ਕਰਨ ਅਤੇ ਗੁਰਬਾਣੀ ਦੇ ਲੜ ਲੱਗਣ ਲਈ ਉਹ ਸੁਝਾਓ ਦਿੰਦੇ ਹੋਏ ਲਿਖਦੇ ਹਨ:-

ਵਿਦਿਆ ਦੀ ਹੈ ਕਮੀ ਸਭ ਹੋਰ ਨਾ ਦੂਜੀ ਬਾਤ।
ਸਾਰੇ ਕਰਮ ਮਲੀਨ ਇਹ ਅਵਿਦਿਯਾ ਕਰਵਤ।
(ਪੁਸਤਕ-ਮੀਰਾਂ ਮਨੌਤ ਵਿੱਚੋਂ)

ਦੂਸਰੇ ਧਰਮਾਂ ਵਾਲੇ ਅੱਜਕਲ ਆਪਣੇ ਅਸੂਲ ਤੇ ਇਤਿਹਾਸ ਨੂੰ ਪਾਲਿਸ਼ ਕਰਕੇ ਲਿਸ਼ਕਾ-ਪੁਸ਼ਕਾ ਕੇ, ਖਿੱਚ-ਧੂਹ ਕੇ, ਵਕਾਲਤ ਤੇ ਦਲੀਲਬਾਜੀ ਨਾਲ, ਬਹੁਤ ਸਿਆਣਪ ਤੇ ਜੁਗਤੀ ਨਾਲ ਪਬਲੀਸਿਟੀ ਕਰ ਰਹੇ ਹਨ। ਪਰ ਇਸ ਦੇ ਉਲਟ ਪਠਨ-ਪਾਠਣ ਵਿੱਚ 'ਗੁਰਬਾਣੀ ਇਸ ਜਗੁ ਮਹਿ ਚਾਨਣੁ' ਕਹਿਣ-ਸੁਣਨ ਵਾਲੇ ਗੁਰਮਤਿ ਦੇ ਨਾਮ-ਲੇਵਾ ਗੁਰਮਤਿ ਸਿਧਾਂਤ, ਗੁਰਬਾਣੀ, ਗੁਰ ਇਤਿਹਾਸ ਨੂੰ ਖ਼ੁਦ ਸਮਝਣ ਅਤੇ ਹੋਰਨਾਂ ਸਾਹਮਣੇ ਪੇਸ਼ ਕਰਨ ਵਿੱਚ ਜਿਆਦਾ ਸਫਲ ਨਹੀਂ ਹੋਏ ਅਤੇ ਸਿੱਖ-ਲੀਡਰਸ਼ਿਪ, ਸਿੱਖ ਧਰਮ ਨੂੰ ਇੱਕ ਵਿਲੱਖਣ ਅਤੇ ਵੱਡਾ ਧਰਮ ਉਜਾਗਰ ਕਰਨ ਵਿੱਚ ਸਰਾਸਰ ਅਸਫਲ ਰਹੀ ਹੈ। ਜੈਂਦੋਂ ਕਿ ਪੰਥ-ਦੋਖੀ, ਗੁਰੂ-ਨਿੰਦਕ ਤੇ ਭੁਲੱੜ ਸੰਸਾਰ ਵਿੱਚ ਤੁਲਨਾਤਮਕ ਧਰਮਾਂ ਤੇ ਛਪੀਆਂ ਪੁਸਤਕਾਂ ਵਿੱਚ ਸਿੱਖ, ਸਿੱਖੀ ਅਤੇ ਸਿੱਖ-ਧਰਮ ਦੀ ਗਲਤ ਤੁਸਵੀਰ ਪੇਸ਼ ਕਰਨ ਵਿੱਚ ਕਾਮਯਾਬ ਹੋ ਗਏ ਹਨ ਜਿਵੇਂ ਕਿ 'ਏ ਗਾਈਡ ਟੂ ਦੀ ਵਰਲਡਜ਼ ਰਿਲੀਜਨਜ਼-ਕ੍ਰਿਤ ਡੇਵਿਡ ਜੀ ਬਰੇਡਲੇ ਅਤੇ 1999 ਵਿੱਚ ਛਪੀ 'ਸੰਗਤ-ਸੰਦੇਸ਼' (ਹਿੰਦੀ) ਨਾਂ ਦੀਆਂ ਪੁਸਤਕਾਂ ਵਿੱਚ ਤੱਥਾਂ ਨੂੰ ਤਰੋੜ ਮਰੋੜ ਕੇ ਛਾਪਿਆ ਅਤੇ ਪੇਸ਼ ਕੀਤਾ ਗਿਆ ਹੈ।

ਆਓ, ਭੂਤਕਾਲ ਨੂੰ ਥੋੜਾ ਜਿਹਾ ਇੱਕ ਪਾਸੇ ਰੱਖਕੇ, ਵਰਤਮਾਨ ਵੱਲ ਝਾਤੀ ਮਾਰੀਏ।

ਦੁਨੀਆਂ ਦੇ 122 ਤੋਂ ਵੱਧ ਦੇਸ਼ਾਂ ਵਿੱਚ ਵਸਦੀ ਸਿੱਖ ਕੌਮ ਇੱਕ ਜ਼ਿਮੇਵਾਰ ਕੌਮ ਹੈ। ਪ੍ਰੰਤੂ ਪੰਜਾਬ ਦਾ ਅਜੋਕਾ ਸਮਾਜਿਕ ਜੀਵਨ ਵੱਖਰੇ ਹੀ ਦੌਰ ਵਿੱਚ ਗੁਜ਼ਰ ਰਿਹਾ ਹੈ। ਇਸ ਦੇ ਕਈ ਕਾਰਨ ਹਨ। ਸਰਕਾਰਾਂ ਨੇ ਸਾਜ਼ਿਸ਼ੀ ਤਰੀਕੇ ਨਾਲ ਆਰਥਿਕ ਪੱਖੋਂ ਆਪਣਾ ਹੱਥ ਪਿੱਛੇ ਖਿੱਚ ਕੇ ਸਿਖਿਆ ਦੇ ਨਿਜੀਕਰਣ ਨੂੰ ਬੜ੍ਹਾਵਾ ਦਿੱਤਾ ਹੈ। ਜਿਸ ਕਰਕੇ ਆਮ ਲੋਕਾਂ ਤੱਕ ਲਿਖਿਆ ਦਾ ਪਸਾਰ ਕਾਗਜ਼ਾਂ ਵਿੱਚ ਹੀ ਹੋ ਰਿਹਾ ਹੈ। ਮਿਆਰੀ ਅਤੇ ਗੁਣਾਤਮਕ ਸਿਖਿਆ ਅਲੋਪ ਹੁੰਦੀ ਜਾਪਦੀ ਹੈ। ਸਰਕਾਰ ਦੀਆਂ ਅਜਿਹੀਆਂ ਮਾਰੂ ਨੀਤੀਆਂ ਕਾਰਣ ਰੁਜ਼ਗਾਰ ਤਸੱਲੀ ਬਖ਼ਸ਼ ਮਿਕਦਾਰ ਵਿੱਚੋਂ ਉਪਲੱਬਦ ਨਹੀਂ ਹਨ। ਜਿਸ ਕਰਕੇ ਨੌਜਵਾਨ ਭਟਕ ਕੇ ਹੋਰ ਅਨਮਤਾਂ ਤੇ ਵਿਕਾਰਾਂ ਵਿੱਚ ਫਸਦਾ ਜਾ ਰਿਹਾ ਹੈ।

ਡਾ ਸਵਰਾਜ ਸਿੰਘ ਦੀ ਹਾਲ ਹੀ ਵਿੱਚ ਹੀ ਹੋਈ ਪ੍ਰਕਾਸ਼ਿਤ ਪੁਸਤਕ 'ਰਾਈਜ਼ ਆਫ਼ ਦੀ ਈਸਟ' ਅਨੁਸਾਰ ਪੱਛਮੀ ਸਭਿਅਤਾ ਪਦਾਰਥਵਾਦੀ ਉਪਭੋਗਤਾ ਦੇ ਵਿਕਾਸ ਅਤੇ ਦਿਖਾਵੇ ਵਾਲੀ ਪਰਵਿਰਤੀ ਵਾਲੀ ਹੈ, ਜਦੋਂ ਕਿ ਪੂਰਬੀ ਸਭਿਅਤਾ ਚਿੰਤਨ ਤੇ ਮਨੁੱਖ ਦੇ ਵਿਕਾਸ ਨਾਲ ਸਬੰਧਤ ਹੈ ਜਿਸ ਉੱਤੇ ਗੁਰਬਾਣੀ ਦੀ ਸਾਰਥਕਤਾ ਦਾ ਅਸਰ ਹੈ ਜੋ ਕਿ ਵਿਸ਼ਵ ਨੂੰ ਨਵੀਂ ਸੇਧ ਪ੍ਰਦਾਨ ਕਰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ਼ ਵਿਸ਼ਵਭਰ ਦੀ ਸਮੁੱਚੀ ਮਾਨਵਤਾ ਨੂੰ ਬਿਹਤਰ ਜੀਵਨ ਜੀਊਣ ਅਤੇ ਮਾਨਵ

ਕਲਿਆਣ ਦੀ ਪ੍ਰੇਰਣਾ ਦਿੰਦੇ ਹਨ। ਪਰ ਅਫਸੋਸ ਅੱਜ ਦੀ ਪੂਰਬੀ ਸਭਿਅਤਾ ਪੱਛਮੀ ਸਭਿਅਤਾ ਦੇ ਪਿੱਛੇ ਲੱਗ ਗਈ ਹੈ ਜੋ ਕਿ ਪਦਾਰਥਵਾਦੀ ਦਿਖਾਵੇ ਵਾਲੀ ਅਤੇ ਮਨੁੱਖੀ ਕਦਰਾਂ ਕੀਮਤਾਂ ਅਤੇ ਰਿਸ਼ਤਿਆਂ ਦੇ ਘਾਣ ਦੀ ਸਭਿਅਤਾ ਹੈ। ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਨੇ ਇੱਕ ਸਦੀ ਤੋਂ ਵੱਧ ਸਮਾਂ ਪਹਿਲਾਂ ਵੀ ਉਸ ਸਮੇਂ ਦੇ ਬਿਗੜਦੇ ਤੇ ਦਰਦਨਾਕ ਹਾਲਾਤਾਂ ਦੇ ਮੱਦੇ ਨਜ਼ਰ ਗੁਰੂਆਂ ਦੀ ਮਾਨਵ ਕਲਿਆਣ ਵਾਲੀ ਸੋਚ ਤੇ ਪਹਿਰਾਂ ਦਿੰਦਿਆਂ ਆਪਣੀਆਂ ਲਿਖਤਾਂ ਦੁਆਰਾ ਸਿੱਖ ਕੌਮ ਨੂੰ ਜਗਾਉਣ ਲਈ ਸਿੱਖਿਆ ਤੇ ਗੁਰਬਾਣੀ ਦੇ ਲੜ ਲਾਉਣ ਲਈ ਉਮਰ ਭਰ ਪੁਰ-ਜ਼ੋਰ ਯਤਨ ਕੀਤੇ। ਟਿੱਪਣੀ ਕਰਦਿਆਂ ਉਨ੍ਹਾਂ ਲਿਖਿਆ:-

***ਕਿਆ ਮੈਂ ਦੱਸਾਂ ਸਿੰਘ ਜੀ, ਜੋ ਮੈਂ ਦੇਖਯਾ ਹਾਲ।***
***ਅੱਜ ਕੱਲ ਤਾਂ ਖਾਲਸੇ, ਗੰਦੇ ਦਿੱਤੇ ਗਾਲ।***
***ਜਿੱਥੇ ਜਿੱਥੇ ਜਾਇਕੇ ਮੈ ਕੀਤਾ ਹੈ ਸੈਲ।***
***ਉੱਥੇ ਡਿੱਠਾ ਖਾਲਸਾ ਅਨਮਤਾਂ ਦਾ ਬੈਲ।***

ਸੋ ਅੱਜ ਲੋੜ ਹੈ ਆਪਸੀ ਗੂੜ੍ਹੇ ਸਬੰਧਾਂ ਦੀ ਨੌਜੁਆਨ ਪੀੜ੍ਹੀ ਨੂੰ ਨਸ਼ਿਆਂ ਦੇ ਮਾਰੂ ਨੁਕਸਾਨ ਤੋਂ ਜਾਗਰੂਕ ਕਰਨ ਦੀ, ਪਦਾਰਥਵਾਦੀ ਤਿਲਕਣ ਵਾਜੀ ਤੇ ਮ੍ਰਿਗ ਤ੍ਰਿਸ਼ਨਾ ਨੂੰ ਤਿਆਗ ਕੇ ਮਨੁੱਖੀ ਕਦਰਾਂ ਕੀਮਤਾਂ ਅਤੇ ਸਮੁੱਚੀ ਮਾਨਵਤਾ ਦੇ ਕਲਿਆਣ ਵੱਲ ਸਾਰਥਕ ਕਦਮ ਉਠਾਉਣ ਦੀ। ਲੋੜ ਹੈ, ਵਿਕਾਰਾਂ, ਫੋਕੇ ਭਰਮਾਂ-ਵਹਿਮਾਂ, ਪਾਖੰਡਾਂ, ਕਰਮ-ਕਾਂਡਾਂ ਨੂੰ ਤਿਲਾਂਜਲੀ ਦੇ ਕੇ ਪਿਆਰ, ਸੱਚ, ਇਨਸਾਫ਼ ਤੇ ਸਾਂਝੀਵਾਲਤਾ ਦਾ ਰਾਹ ਅਪਣਾਉਣ ਦੀ। ਰੋਜ਼ਾਨਾ ਜਿੰਦਗੀ ਇੱਕ ਅਕਾਲ ਪੁਰਖ ਵਾਹਿਗੁਰੂ ਨੂੰ ਹਾਜ਼ਰ-ਨਾਜ਼ਰ ਸਮਝਕੇ ਆਪਣਾ ਜੀਵਨ ਲੋਕ ਸੁਖੀਏ ਪ੍ਰਲੋਕ ਸੁਹੇਲੇ ਵੱਲ ਲੈ ਜਾਣ ਦੀ। ਵਾਹਿਗੁਰੂ ਸੁਮੱਤ ਬਖਸ਼ੇ। ਵਾਹਿਗੁਰੂ ਭਲੀ ਕਰੇ।

♦♦♦♦

8968968397

## ਸਮੂਹ ਪਾਠਕਾਂ ਲਈ ਸੂਚਨਾ

ਸਮੂਹ ਪਾਠਕਾਂ ਲਈ ਖੁਸ਼ ਖਬਰੀ ਹੈ ਕਿ ਦਸੰਬਰ 2012 ਤੋਂ ਪਾਈ ਦਿੱਤ ਸਿੰਘ ਪੱਤ੍ਰਿਕਾ ਮਾਸਿਕ ਪੰਜਾਬੀ ਹੁਣ ਲਗਾਤਾਰ ਹੇਠ ਲਿਖਿਆਂ ਦੋ ਸਾਈਟਾਂ ਤੇ ਪੜੀ ਜਾ ਸਕਦੀ ਹੈ ਪੱਤ੍ਰਿਕਾ 1-1-10 ਤੋਂ ਸ਼ੁਰੂ ਹੋਈ ਸੀ ਇਸ ਲਈ 1-1-10 ਤੋਂ ਸਾਰੇ ਮਹੀਨਿਆਂ ਦੀਆਂ ਪੱਤ੍ਰਿਕਾਵਾਂ ਸਮੇਤ ਗਿਆਨੀ ਦਿੱਤ ਸਿੰਘ ਸਬੰਧੀ ਲਿਖਤਾਂ ਉਹਨਾਂ ਦੁਆਰਾ ਲਿਖੀਆਂ ਪੁਸਤਕਾ ਤੇ ਉਹਨਾਂ ਦੀ ਜੀਵਨੀ ਵਿਚ ਪੜ੍ਹੀ ਜਾ ਸਕਦੀ । ਗਿਆਨੀ ਦਿੱਤ ਸਿੰਘ ਜੀ ਸਬੰਧੀ ਹਰ ਤਰ੍ਹਾਂ ਦੀਆਂ ਹੋ ਰਹੀਆਂ ਸਰਗਮੀਆਂ ਦੀ ਵੀ ਜਾਣਕਾਰੀ ।

wwwbhai dit singh patrika.com

## ਰਚਨਾਵਾਂ ਭੇਜਣ ਵੇਲੇ ਧਿਆਨ ਰੱਖਿਆ ਜਾਵੇ

ਵੇਖਣ ਵਿਚ ਆਇਆ ਹੈ ਕਿ ਜੋ ਰਚਨਾਵਾਂ ਭੇਜੀਆਂ ਜਾਂਦੀਆਂ ਹਨ। ਉਹਨਾਂ ਵਿਚ ਲਗਾਂ ਮਾਤਰਾਂ ਸਮੇਤ ਕਈ ਸ਼ਬਦਾਂ ਦੀਆਂ ਵੀ ਗਲਤੀਆਂ ਹੁੰਦੀਆਂ ਹਨ। ਸੋ ਬੇਨਤੀ ਹੈ। ਕਿ ਰਚਨਾ ਭੇਜਣ ਤੋਂ ਪਹਿਲਾਂ ਚੰਗੀ ਤਰ੍ਹਾਂ ਗਲਤੀਆਂ ਠੀਕ ਕੀਤੀਆਂ ਜਾਣ, ਖਾਸ ਕਰਕੇ ਗਬਰਬਾਣੀ ਦੇ ਸ਼ਬਦਾ ਦਾ ਖਾਸ ਖਿਆਲ ਰੱਖਿਆਂ ਜਾਵੇ। ਗੁਰਬਾਣੀ ਦੇ ਸ਼ਬਦ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ 'ਅੰਗ' ਨੰਬਰ ਜਰੂਰ ਲਿਖਿਆ ਜਾਵੇ।

ਈ ਮੇਲ ਰਾਹੀਂ ਰਚਨਾ ਭੇਜਣ ਸਮੇਂ (Joy) ਫੌਂਟ ਦੀ ਵਰਤੋਂ ਕੀਤੀ ਜਾਵੇ ਤੇ ਪਰੂਫ ਰੀਡਿੰਗ ਕਰਕੇ ਹੀ ਭੇਜੀ ਜਾਵੇਂ ਮਹੀਨੇ ਸਬੰਧਤ ਰਚਨਵਾਂ 15 ਤਰੀਕ ਤੱਕ ਪ੍ਰੁੱਜ ਜਾਣੀਆਂ ਚਾਹੀਦੀਆਂ ਹਨ। ਮੁੱਖ ਸੰਪਾਦਕ

# ਸੱਚ ਦੀ ਬਾਤ ਪਾ ਗਿਆ ਸੱਤਿਆਮੇਵ ਜਯਤੇ
## (ਭਾਗ-4) ਲੜੀਵਾਰ

ਅਮਰੀਕ ਸਿੰਘ ਸ਼ੇਰ ਖਾਂ

***ਇਸ਼ਕ ਪਰ ਜ਼ੋਰ ਨਹੀਂ, ਯਹ ਵੋ ਆਤਿਸ਼ ਹੈ ਗਾਲਿਬ,***
***ਜੋ ਲਗਾਏਂ ਨਾ ਲਗੇ, ਔਰ ਬੁਝਾਏ ਨਾ ਬੁਝੇ।***

ਇਸ ਸ਼ਾਇਰਾਨਾ ਅੰਦਾਜ਼ ਵਿੱਚ ਆਮਿਰ ਨੇ ਆਪਣੀ ਇਸ ਕੜੀ ਅਧੀਨ ਮਨੁੱਖੀ ਆਤਮਾ ਦੇ ਬਿਹਤਰੀਨ ਜਜ਼ਬਿਆਂ ਵਿੱਚੋਂ ਜਜ਼ਬਾ-ਏ-ਸ਼੍ਰੋਮਣੀ 'ਇਸ਼ਕ' ਤੇ ਢਾਹੇ ਜਾਂਦੇ ਕਹਿਰ ਨੂੰ ਬਿਆਨਣ ਦੀ ਕੋਸ਼ਿਸ਼ ਕੀਤੀ ਹੈ।

ਹਾਲਾਂ ਕਿ ਹਾਜ਼ਰ ਦਰਸ਼ਕਾਂ ਦਾ ਕਹਿਣਾ ਸੀ ਕਿ ਜਿਵੇਂ ਬੁਖਾਰ ਤੇ ਕੋਈ ਜ਼ੋਰ ਨਹੀਂ , ਹਵਾ ਤੇ ਕੋਈ ਜ਼ੋਰ ਨਹੀਂ। ਇਵੇਂ ਈ 'ਇਸ਼ਕ' ਕਦ, ਕਿੱਥੇ ਤੇ ਕਿਸ ਨਾਲ ਹੋ ਜਾਏ ਇਸ ਬਾਰੇ ਕਿਸੇ ਨੂੰ ਕੋਈ ਪਤਾ ਨਹੀਂ ?

ਪਰ ਸਾਡੇ ਹਿੰਦੁਸਤਾਨ ਚ 'ਇਸ਼ਕ' ਕਰਨ ਵਾਲਿਆਂ ਤੇ ਜਿਹੜਾ ਅਣਮਨੁੱਖੀ ਕਹਿਰ ਟੁੱਟਦੈ, ਉਹ ਹਰ ਕਿਸੇ ਨੇ ਅੱਖੀਂ ਵੇਖਿਆ ਤੇ ਕੰਨੀ ਸੁਣਿਐ।

ਹੈਰਾਨੀ ਦੀ ਗੱਲ ਤਾਂ ਇਹ ਐ ਕਿ ਇੱਕ ਪਾਸੇ ਤਾਂ ਸਾਡੇ ਲੋਕ ਹੀਰ-ਰਾਂਝਾ, ਸੱਸੀ ਪੁੰਨੂ ਤੇ ਸੋਹਣੀ ਮਹੀਂਵਾਲ ਦੀਆਂ ਪ੍ਰੇਮ-ਗਾਥਾਵਾਂ ਗਾਉਂਦੇ ਨਹੀਂ ਥੱਕਦੇ। ਪਰ ਦੂਜੇ ਪਾਸੇ ਇਹਨਾਂ ਪ੍ਰੇਮ-ਕਥਾਵਾਂ ਦੇ ਪਾਤਰਾਂ ਨਾਲ ਵਾਪਰੇ ਦੁਖਾਂਤ ਤੋਂ ਵੀ ਕੋਈ ਸਬਕ ਨਹੀਂ ਲੈ ਰਹੇ ਤੇ ਇਹਨਾਂ 'ਇਸ਼ਕ' ਕਰਨ ਵਾਲੇ ਜਵਾਨ-ਜੋੜਿਆਂ ਨੂੰ ਆਪਣੀ ਸਹਿਮਤੀ ਦੇਣ ਤੋਂ ਇਨਕਾਰੀ ਹੋ ਉਹਨਾਂ ਦੀ ਜਾਨ ਦੇ ਦੁਸ਼ਮਣ ਬਣੇ ਬੈਠੇ ਨੇ।

ਐਸੇ ਦੋਹਰੇ ਮਾਪਦੰਡਾਂ ਵਾਲੇ ਸਮਾਜ ਦੀ ਤਸਵੀਰ ਏਸ ਕੜੀ ਅਧੀਨ ਬਾਖੂਬੀ ਪੇਸ਼ ਹੋਈ ਹੈ।

ਉੱਤਰ-ਪ੍ਰਦੇਸ਼ ਦੇ ਇਲਾਕੇ ਝਾਂਸੀ ਦੀ ਰਹਿਣ ਵਾਲੀ ਫ਼ੈਮੀਦਾ ਆਪਣੇ ਘਰ ਚ ਕਿਰਾਏ ਤੇ ਰਹਿਣ ਆਏ ਪੜ੍ਹੇ-ਲਿਖੇ ਗੱਭਰੂ ਲੋਕੇਂਦਰ ਨੂੰ ਆਪਣਾ ਦਿਲ ਦੇ ਬੈਠਦੀ ਹੈ।ਲੋਕੇਂਦਰ ਪੜ੍ਹਿਆ-ਲਿਖਿਆ ਸਿਆਣਾ ਤੇ ਸੂਝਵਾਨ ਹੈ ਪਰ ਉਸ ਵਿੱਚ ਘਾਟ ਇਹ ਹੈ ਕਿ ਉਹ ਅਪਾਹਜ ਹੈ ।ਉਹਦੀ ਇੱਕ ਲੱਤ ਕਿਸੇ ਕਾਰਨ ਬਚਪਨ ਚ ਨਕਾਰਾ ਹੋ ਗਈ ਸੀ ਤੇ ਉਹ ਵੈਸਾਖੀਆਂ ਦੇ ਸਹਾਰੇ ਆਪਣੀ ਜ਼ਿੰਦਗੀ ਦੀ ਗੱਡੀ ਰੇੜ੍ਹ ਰਿਹਾ ਹੈ।ਪਰ ਫ਼ੈਮੀਦਾ ਦਾ ਦਿਲ ਹੈ ਕਿ ਮਾਨਤਾ ਨਹੀਂ। ਫ਼ੈਮੀਦਾ ਨੇ ਲੋਕੇਂਦਰ ਨੂੰ ਆਪਣਾ 'ਇਸ਼ਟ-ਦੇਵ'ਮੰਨ ਲਿਆ ਤੇ ਮਾਪਿਆਂ ਮੂਹਰੇ ਕੋਈ ਜ਼ੋਰ ਨਾ ਚੱਲਦਾ ਵੇਖ ਕੇ ਉਹ ਲੋਕੇਂਦਰ ਨਾਲ ਸੱਤ-ਫੇਰੇ ਲੈ ਕੇ ਕਿਤੇ ਦੂਰ-ਦੁਰਾਡੇ ਸੁਰੱਖਿਅਤ ਜਗ੍ਹਾ ਜਾ ਪਹੁੰਚੀ ।

ਪਰ ਏਧਰ ਡਾਢੇ ਮਾਪਿਆਂ ਦੀ ਅਣਖ ਦਾ ਸਵਾਲ ਸੀ ।ਉਹਨਾਂ ਨੇ ਪੁਲਿਸ ਨੂੰ ਸੂਚਿਤ ਕਰ ਦਿੱਤਾ। ਝਾਂਸੀ ਤੋਂ ਲੈ ਕੇ ਦਿੱਲੀ ਤੱਕ ਦੀ ਪੁਲਿਸ ਉਹਨਾਂ ਦੀ ਦੁਸ਼ਮਣ ਬਣ ਬੈਠੀ। ਦੋਨਾਂ ਪ੍ਰੇਮੀਆਂ ਨੇ ਗਵਾਲੀਅਰ ਹਾਈਕੋਰਟ ਤੋਂ ਪ੍ਰੋਟੈਕਸ਼ਨ ਆਰਡਰ ਲੈ ਲਏ ਤੇ ਬਾਕਾਇਦਾ ਆਪਣੀ ਸ਼ਾਦੀ ਨੂੰ ਆਪਣੀ ਮਰਜ਼ੀ ਤਹਿਤ ਰਜਿਸਟਰਡ ਕਰਵਾ ਲਿਆ। ਪਰ ਪੁਲਿਸ ਸੀ ਕਿ ਅਦਾਲਤੀ ਹੁਕਮਾਂ ਨੂੰ ਟਿੱਚ ਜਾਣ ਰਹੀ ਸੀ। ਝਾਂਸੀ ਦੇ ਥਾਣਾ ਅਫਸਰ ਨੇ ਲੋਕੇਂਦਰ ਦੀਆਂ ਅੱਖਾਂ ਦੇ ਸਾਹਮਣੇ ਅਦਾਲਤ ਦੇ ਸੁਰੱਖਿਆ ਹੁਕਮ ਫਾੜ ਕੇ ਰੱਦੀ ਦੀ ਟੋਕਰੀ ਚ ਵਗਾਹ ਮਾਰੇ। ਉਸਨੂੰ ਹਵਾਲਾਤ ਦੀਆਂ ਸਿਲਾਖਾਂ ਪਿੱਛੇ ਗੈਰ-ਕਾਨੂੰਨੀ ਤੌਰ ਤੇ ਬੰਦ ਕਰ ਦਿੱਤਾ।

ਦੂਜੇ ਪਾਸੇ ਲੜਕੀ ਦੇ ਮਾਪਿਆਂ ਨੂੰ ਬੁਲਾ ਕੇ ਉਹਨਾਂ ਦੇ ਸਾਹਮਣੇ ਉਹਦੇ ਉੱਪਰ 'ਥਰਡ-ਡਿਗਰੀ ਤਸ਼ੱਦਦ ਵਾਹਿਆ ਗਿਆ।ਏਥੇ ਈ ਬੱਸ ਨਹੀਂ,ਫਿਰ ਪੱਚੀ ਹਜ਼ਾਰ ਨਕਦ ਲੈ ਕੇ ਲੋਕੇਂਦਰ ਨੂੰ ਕੁਝ ਦਿਨਾਂ ਬਾਦ ਚੇਤਾਵਨੀ ਦੇ ਕੇ ਛੱਡ ਦਿੱਤਾ ਗਿਆ ਕਿ ਉਹ ਝਾਂਸੀ ਦੇ ਇਲਾਕੇ ਚ ਦੁਬਾਰਾ ਨਹੀਂ ਦਿੱਸਣਾ ਚਾਹੀਦਾ।

ਲੋਕੇਂਦਰ ਦੁਬਾਰਾ ਫ਼ੈਮੀਦਾ ਕੋਲ ਪਹੁੰਚ ਗਿਆ ਤੇ ਹੁਣ ਇਹ ਪ੍ਰੇਮੀ-ਜੋੜਾ ਪਿਛਲੇ ਦੋ ਸਾਲ ਤੋਂ ਨਿਰੰਤਰ ਮੌਤ ਦੇ ਸਾਏ ਹੇਠ

ਦਰ-ਦਰ ਦੀਆਂ ਠੋਕਰਾਂ ਖਾ ਰਿਹਾ ਹੈ।

ਬਾਪ ਦੀਆਂ ਅੱਖਾਂ ਦਾ ਤਾਰਾ ਕਹਾਉਣ ਵਾਲੀ ਫੈਮੀਦਾ ਅੱਜ ਬਾਪ ਦੀਆਂ ਅੱਖਾਂ ਦਾ ਰੋੜਾ ਬਣ ਚੁੱਕੀ ਹੈ। ਬੇਸ਼ੱਕ ਅੱਜ ਉਹ ਆਪਣੇ ਬਾਪ ਮੂਹਰੇ ਟੀ.ਵੀ. ਦੇ ਜ਼ਰੀਏ ਤਰਲੇ ਪਾਉਂਦੀ ਹੈ ਕਿ ਉਹ ਉਹਦੇ ਪਿਆਰ ਨੂੰ ਸਲਾਮਤ ਰੱਖ ਕੇ ਉਸਨੂੰ ਅਪਨਾ ਲੈਣ ਪਰ ਸ਼ਾਇਦ ਸਾਡਾ ਸਮਾਜ ਹਾਲੇ ਇਸ ਹਾਣ ਦਾ ਹੋਇਆ ਜਾਪਦਾ ਨਹੀਂ।

ਲੋਕੇਂਦਰ ਤੇ ਫੈਮੀਦਾ ਵਾਂਗ ਮਰਜ਼ੀ ਨਾਲ ਪ੍ਰੇਮ-ਵਿਆਹ ਰਚਾਉਣ ਵਾਲੇ ਪਤਾ ਨਹੀਂ ਹੋਰ ਕਿੰਨੇ ਦਰ-ਬ-ਦਰ ਭਟਕ ਰਹੇ ਹਨ। ਇਹਨਾਂ 'ਇਸ਼ਕ-ਮਾਰਿਆਂ' ਦੀ ਗਿਣਤੀ ਤਾਂ ਕੋਈ ਸਮਾਜ-ਵਿਸ਼ਲੇਸ਼ਕ ਜਾਂ ਸਮਾਜ-ਵਿਗਿਆਨੀ ਹੀ ਦੱਸ ਸਕਦੈ ਪਰ ਇਹਨਾਂ ਪ੍ਰੇਮ-ਵਿਆਹਾਂ ਚੋਂ ਉਪਜਣ ਵਾਲੇ ਭਿਆਨਕ-ਦੁਖਾਂਤ ਤੇ ਸਿੱਟੇ ਅੱਜ ਸਾਡੇ ਬਹੁਤੇ ਪ੍ਰਾਂਤਾਂ ਦੇ ਹਰ ਗਲੀ-ਖੂੰਜੇ ਵਾਪਰ ਰਹੇ ਨੇ। ਪੱਛਮੀ ਬੰਗਾਲ ਦੇ ਸ਼ਹਿਰ ਕੋਲਕਾਤਾ ਦਾ ਰਹਿਣ ਵਾਲਾ ਸਤਾਈ ਸਾਲਾ ਰਿਜ਼ਵਾਨ ਵੀ ਪ੍ਰਿਅੰਕਾ ਨਾਂ ਦੀ ਮੁਟਿਆਰ ਨੂੰ ਦਿਲ ਦੇ ਬੈਠਾ। ਰਿਜ਼ਵਾਨ ਇੱਕ ਪੜ੍ਹਿਆ-ਲਿਖਿਆ ਕੰਪਿਊਟਰ-ਇੰਜੀਨੀਅਰ ਤੇ ਅਧਿਆਪਕ ਸੀ।

ਚੰਗੇ ਪੜ੍ਹੇ-ਲਿਖੇ ਤੇ ਸੂਝਵਾਨ ਪਰਿਵਾਰ ਦੇ ਹੋਣਹਾਰ ਚਰਾਗ ਦਾ ਕਸੂਰ ਏਨਾ ਸੀ ਕਿ ਉਹਨੇ ਇੱਕ ਉਦਯੋਗਪਤੀ ਪਰਿਵਾਰ ਦੀ ਧੀ ਨੂੰ ਆਪਣੀ ਜੀਵਨ-ਸਾਥਣ ਚੁਣ ਲਿਆ ਸੀ। ਪ੍ਰਿਅੰਕਾ ਵੀ ਉਹਦੇ ਤੇ ਆਪਣੀ ਜਾਨ ਛਿੜਕਦੀ ਸੀ। ਪਰ ਮਾਪਿਆਂ ਨੂੰ ਆਪਣੀ ਧੀ ਦਾ ਕਿਸੇ ਗੈਰ-ਧਰਮੀ ਨਾਲ ਰਿਸ਼ਤਾ ਜੁੜਨਾ ਕਦਾਚਿੱਤ ਵੀ ਮਨਜ਼ੂਰ ਨਹੀਂ ਸੀ।

ਪ੍ਰਿਅੰਕਾ ਰਿਜ਼ਵਾਨ ਨਾਲ ਵਿਆਹ ਦੀਆਂ ਰਸਮਾਂ ਪੂਰੀਆ ਕਰਕੇ ਉਹਦੇ ਘਰ ਆ ਗਈ। ਪਤਾ ਲੱਗਣ ਤੇ ਉਹਦੇ ਮਾਤਾ-ਪਿਤਾ ਤੇ ਰਿਸ਼ਤੇਦਾਰ ਰਿਜ਼ਵਾਨ ਦੇ ਘਰ ਪਹੁੰਚੇ। ਪ੍ਰਿਅੰਕਾ ਤੇ ਵਾਪਸ ਚੱਲਣ ਲਈ ਜ਼ੋਰ ਪਾਉਣ ਲੱਗੇ। ਸਾਰੀ ਰਾਤ ਏਸੇ ਕਸ਼ਮਕਸ਼ ਚ ਲੰਘ ਗਈ। ਪਰ ਪ੍ਰਿਅੰਕਾ ਨੇ ਰਿਜ਼ਵਾਨ ਦਾ ਸਾਥ ਛੱਡਣ ਤੋਂ ਸਾਫ ਇਨਕਾਰ ਕਰ ਦਿੱਤਾ।

ਅਗਲੇ ਦਿਨ ਗੱਲ ਪੁਲਿਸ-ਥਾਣੇ ਤੱਕ ਪਹੁੰਚ ਗਈ। ਦੋ ਅਲੱਗ-ਅਲੱਗ ਫਿਰਕਿਆਂ ਦਾ ਮਸਲਾ ਹੋਣ ਕਰਕੇ ਪੁਲਿਸ ਦੀ ਦਿਲਚਸਪੀ ਇਸ ਕੇਸ ਵਿੱਚ ਹੋਰ ਵਧ ਗਈ। ਆਖਰ ਪੁਲਿਸ ਨੇ ਧੱਕੇਸ਼ਾਹੀ ਨਾਲ ਰਿਜ਼ਵਾਨ ਨੂੰ ਥਾਣੇ ਬੰਦ ਕਰ ਦਿੱਤਾ ਤੇ ਉਧਰ ਪ੍ਰਿਅੰਕਾ ਦੇ ਮਾਪੇ ਉਹਨੂੰ ਜ਼ੋਰ-ਜਬਰਦਸਤੀ ਆਪਣੇ ਘਰ ਲੈ ਗਏ।

ਰਿਜ਼ਵਾਨ ਪ੍ਰਿਅੰਕਾ ਨੂੰ ਹਾਸਲ ਕਰਨ ਲਈ ਨਿਰੰਤਰ ਯਤਨਸ਼ੀਲ ਰਿਹਾ। ਉਹਨੂੰ ਪ੍ਰਿਅੰਕਾ ਦੇ ਪਰਿਵਾਰ ਵੱਲੋਂ ਨਿਰੰਤਰ ਧਮਕੀਆਂ ਮਿਲਦੀਆਂ ਰਹਿੰਦੀਆਂ। ਪ੍ਰਿਅੰਕਾ ਵੀ ਉਹਨੂੰ ਫੋਨ ਕਰਕੇ ਉਹਦੇ ਮਾਪਿਆਂ ਵੱਲੋਂ ਉਹਨਾਂ ਦਾ ਕੰਡਾ ਕੱਢੇ ਜਾਣ ਬਾਬਤ ਰਚੀਆਂ ਜਾ ਰਹੀਆਂ ਅਨੇਕਾ ਸਾਜਿਸ਼ਾਂ ਬਾਰੇ ਦੱਸਦੀ ਰਹਿੰਦੀ।

....ਤੇ ਆਖਰ ਇੱਕ ਦਿਨ ਰਿਜ਼ਵਾਨ ਦੀ ਲਾਸ਼ ਕੋਲਕਾਤਾ ਦੇ ਇੱਕ ਰੇਲਵੇ ਟ੍ਰੈਕ ਤੋਂ ਮਿਲੀ। ਪੁਲਿਸ ਨੇ ਇਸਨੂੰ ਖੁਦਕੁਸ਼ੀ ਦਾ ਮਾਮਲਾ ਬਣਾ ਦਿੱਤਾ ਜਦ ਕਿ ਰਿਜ਼ਵਾਨ ਦੇ ਮਾਪੇ ਤੇ ਸਥਾਨਕ-ਵਾਸੀ ਇਸਨੂੰ ਸਾਜਿਸ਼ ਤਹਿਤ ਪ੍ਰਿਅੰਕਾ ਦੇ ਮਾਪਿਆਂ ਵੱਲੋਂ ਕਰਵਾਇਆ ਕਤਲ ਦੱਸ ਰਹੇ ਹਨ।

ਕੁਝ ਵੀ ਹੋਵੇ,ਇਹ 'ਕੰਬਖਤ-ਸਮਾਜ' ਜਾਂ 'ਕੰਬਖਤ-ਇਸ਼ਕ' ਇੱਕ ਹੋਰ ਗੱਭਰੂ ਦੀ ਜਾਨ ਲੈ ਗਿਆ। ਉਧਰ ਪ੍ਰਿਅੰਕਾ ਨਾਲ ਕੀ ਬੀਤੀ, ਕਿਸੇ ਨੂੰ ਕੁਝ ਵੀ ਪਤਾ ਨਹੀਂ?

ਰਿਜ਼ਵਾਨ ਦੀ ਮਾਂ ਕਿਸ਼ਵਰ ਅੱਜ ਵੀ ਆਪਣੇ ਪੁੱਤ ਨੂੰ ਚੇਤੇ ਕਰਕੇ ਭੁੱਬੀਂ ਰੋ ਪੈਂਦੀ ਹੈ। ਉਸ ਮੁਤਾਬਕ ਜੇ ਪ੍ਰਿਅੰਕਾ ਦੇ ਪਰਿਵਾਰ ਵਾਲੇ ਉਹਨਾਂ ਦੇ ਸੁੱਚੇ-ਰਿਸ਼ਤੇ ਨੂੰ ਪ੍ਰਵਾਨ ਕਰ ਲੈਂਦੇ ਤਾਂ ਅੱਜ ਉਹਦਾ ਬੱਚਾ ਵੀ ਜ਼ਿੰਦਾ ਹੁੰਦਾ ਤੇ ਪ੍ਰਿਅੰਕਾ-ਰਿਜ਼ਵਾਨ ਦੀ ਜੋੜੀ ਵੀ ਸਲਾਮਤ ਹੁੰਦੀ।

ਪਰ ਨਫਰਤਾਂ ਮੂਹਰੇ ਕੀਹਦਾ ਜ਼ੋਰ?

ਉਪਰੋਕਤ ਦੋਨਾਂ ਹੀ ਸੰਬੰਧਿਤ ਕਹਾਣੀਆਂ ਦੇ ਪਾਤਰ ਵੱਖ-ਵੱਖ ਮਜ਼ਹਬਾਂ ਨਾਲ ਸੰਬੰਧ ਰੱਖਦੇ ਨੇ। ਪਰ ਹਰਿਆਣੇ ਦੇ ਬੱਚੇ-ਬੱਚੇ ਦੀ ਜ਼ੁਬਾਨ ਤੇ ਚੜ੍ਹ-ਚੁੱਕੀ ਮਨੋਜ-ਬਬਲੀ ਦੀ ਕਹਾਣੀ ਧਰਮਾਂ ਤੋਂ ਅੱਗੇ ਗੋਤਰਾਂ ਦੀਆਂ ਹੱਦ-ਬੰਦੀਆਂ ਨੂੰ ਬਿਆਨ ਕਰਦੀ ਹੈ।

ਮਨੋਜ-ਬਬਲੀ ਦੋਨੋਂ ਇੱਕੋ ਹੀ ਜਾਟ-ਭਾਈਚਾਰੇ ਨਾਲ ਸੰਬੰਧ ਰੱਖਦੇ ਸਨ ਪਰ ਦੋਨਾਂ ਦੀ ਗੋਤਰ (ਗੋਤ) ਇੱਕੋ ਸੀ। ਉਪਰੋਕਤ ਕਹਾਣੀਆਂ ਵਿੱਚ ਜੇ ਧਰਮ ਅੜਿੱਕਾ ਬਣਿਆ ਤਾਂ ਇੱਥੇ ਜ਼ਾਤ ਅੜਿੱਕਾ ਬਣ ਬੈਠੀ।

ਇੱਕੋ ਗੋਤ ਦੇ ਮਨੋਜ ਤੇ ਬਬਲੀ ਨੇ ਸਮਾਜ ਦੀਆਂ ਪ੍ਰਚੱਲਿਤ ਮਾਨਤਾਵਾਂ ਦੇ ਖਿਲਾਫ ਭੁਗਤਦਿਆਂ ਆਪਣੇ-ਆਪ ਨੂੰ ਮਾਪਿਆਂ ਦੀ ਮਰਜ਼ੀ ਦੇ ਬਗੈਰ ਵਿਆਹ-ਬੰਧਨ ਚ ਬੰਨ੍ਹ ਲਿਆ ਤਾਂ ਪੂਰੇ ਕੈਂਥਲ ਇਲਾਕੇ ਚ ਜਿਵੇਂ ਕੁਹਰਾਮ ਮੱਚ ਗਿਆ ਹੋਵੇ। ਮਨੋਜ ਦੇ ਆਪਣੇ ਪਿੰਡ ਦੀ ਖਾਪ-ਪੰਚਾਇਤ ਨੇ ਉਹਦੇ ਪਰਿਵਾਰ ਦਾ ਸਮਾਜਿਕ-ਬਾਈਕਾਟ ਕਰ ਦਿੱਤਾ। ਮੁੰਡੇ-ਕੁੜੀ ਨੂੰ ਤਾਂ ਛੱਡੋ,ਉਹਦੇ ਮਾਂ-ਬਾਪ ਤੇ ਭੈਣ-ਭਰਾਵਾਂ ਤੱਕ ਨਾਲ ਸਮੁੱਚੇ ਭਾਈਚਾਰੇ ਨੇ ਬੋਲਣਾ-ਚੱਲਣਾ ਛੱਡ ਦਿੱਤਾ।

ਖੈਰ, 'ਮੀਆਂ-ਬੀਵੀ ਰਾਜ਼ੀ ਤਾਂ ਕੀ ਕਰੇਗਾ ਕਾਜ਼ੀ' ਦੇ ਅਸੂਲ ਮੁਤਾਬਕ ਮਨੋਜ-ਬਬਲੀ ਨੇ ਕੈਂਥਲ ਕੋਰਟ ਚ ਆਪਣੀ ਸ਼ਾਦੀ ਰਜਿਸਟਰਡ ਕਰਾ ਕੇ ਪੁਲਿਸ ਸੁਰੱਖਿਆ ਮੰਗ ਲਈ। ਕੋਰਟ ਨੇ ਪੁਲਿਸ ਨੂੰ ਇਸ ਜੋੜੇ ਨੂੰ ਉਹਨਾਂ ਦੀ ਮਰਜ਼ੀ ਵਾਲੀ ਜਗ੍ਹਾ ਤੱਕ ਆਪਣੀ ਸੁਰੱਖਿਆ-ਛਤਰੀ ਹੇਠ ਛੱਡ ਕੇ ਆਉਣ ਦਾ ਹੁਕਮ ਸੁਣਾ ਦਿੱਤਾ।

ਮਨੋਜ-ਬਬਲੀ ਦਿੱਲੀ ਚ ਕਿਸੇ ਜਗ੍ਹਾ ਤੇ ਜਾ ਕੇ ਆਪਣਾ ਸਿਰ ਲੁਕਾਉਣਾ ਚਾਹੁੰਦੇ ਸਨ। ਉਹਨਾਂ ਨੇ ਪਿੱਪਲੀ ਬੱਸ ਸਟੈਂਡ (ਨੇੜੇ ਸ਼ਾਹਬਾਦ) ਤੋਂ ਪੁਲਸ ਪਾਰਟੀ ਨੂੰ ਵਾਪਸ ਭੇਜ ਦਿੱਤਾ ਤੇ ਉਹ ਬੱਸ ਚ ਸਵਾਰ ਹੋ ਦਿੱਲੀ ਵੱਲ ਨੂੰ ਚੱਲ ਪਏ। ਜੀ.ਟੀ.ਰੋਡ ਤੇ ਲੱਗੇ ਟੋਲ-ਪਲਾਜ਼ਾ ਕੋਲ ਜਦ ਬੱਸ ਹੌਲੀ ਹੋਈ ਤਾਂ ਪਿੱਛੇ ਆਉਂਦੀ ਤੇਜ਼ ਸਕਰਪੀਓ ਬੱਸ ਮੂਹਰੇ ਲਾ ਕੇ ਬਬਲੀ ਦੇ ਪਰਿਵਾਰ ਵਾਲਿਆਂ ਨੇ ਬੱਸ ਨੂੰ ਰੋਕ ਲਿਆ ਤੇ ਆਪਣੀ ਪੂਰੀ ਗੁੰਡਾਗਰਦੀ ਦਿਖਾਉਂਦਿਆਂ ਮਨੋਜ-ਬਬਲੀ ਨੂੰ ਬੱਸ ਤੋਂ ਥੱਲੇ ਸੁੱਟ ਲਿਆ। ਦੋਨਾਂ ਤੇ ਖੁੱਲ੍ਹੇਆਮ ਤਸ਼ੱਦਦ ਢਾਹਿਆ ਜਾਣ ਲੱਗਾ। ਕੋਈ ਵੀ ਮਾਈ ਦਾ ਲਾਲ ਹਾਅ ਦਾ ਨਾਅਰਾ ਮਾਰਨ ਲਈ ਅੱਗੇ ਨਾ ਵਧਿਆ।

ਫਿਰ ਬਬਲੀ ਨੂੰ ਜ਼ਬਰਦਸਤੀ ਜ਼ਹਿਰ ਦਿੱਤਾ ਗਿਆ। ਉਸਤੋਂ ਬਾਦ ਮਨੋਜ ਨੂੰ ਗੱਡੀ ਪਿੱਛੇ ਬੰਨ੍ਹ ਕੇ ਸੜਕ ਤੇ ਘਸੀਟਿਆ ਗਿਆ। ਜਦ ਮਨੋਜ ਅੱਧਮੋਇਆ ਹੋ ਗਿਆ ਤਾਂ ਉਹਦਾ ਗਲਾ ਗੁੱਟ ਕੇ ਉਸਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ। ਇੱਥੇ ਈ ਬੱਸ ਨਹੀਂ ,ਉਹਨਾਂ ਦਰਿੰਦਿਆਂ ਨੇ ਉਹਦੀ ਲਾਸ਼ ਨੂੰ ਟਿਕਾਣੇ ਲਾਉਣ ਦੇ ਮੱਦੇਨਜ਼ਰ ਉਹਦੀ ਲਾਸ਼ ਚੁੱਕ ਕੇ ਨੇੜਿਓਂ ਲੰਘਦੀ ਨਹਿਰ ਚ ਵਗਾਹ ਮਾਰੀ।

ਇਹ ਦਰਦਨਾਕ ਘਟਨਾ ਸੁਣਾਉਂਦਿਆਂ ਮਨੋਜ ਦੀ ਭੈਣ ਸੀਮਾ ਦੀਆਂ ਅੱਖਾਂ ਚੋਂ ਅਕਸਰ ਗੰਗਾ-ਜਮਨਾ ਵਹਿ ਤੁਰਦੀਆਂ ਨੇ। ਮਨੋਜ ਦੀ ਮਾਂ ਤੇ ਭੈਣ ਸੀਮਾ ਜੋ ਖੁਦ ਪੰਜਾਬ ਪੁਲਿਸ ਚ ਮਹਿਲਾ-ਸਿਪਾਹੀ ਵਜੋਂ ਤਾਇਨਾਤ ਏ ,ਉਹ ਇਨਸਾਫ ਲੈਣ ਲਈ ਨਿਰੰਤਰ ਜਦੋ-ਜਹਿਦ ਕਰ ਰਹੀਆਂ ਨੇ।

ਅਣਖ ਦੀ ਖਾਤਰ ਹੋਏ ਇਸ ਦੋਹਰੇ ਕਤਲ-ਕੇਸ ਚ ਹੇਠਲੀ ਅਦਾਲਤ ਵੱਲੋਂ ਪੰਜ ਹਤਿਆਰਿਆਂ ਨੂੰ ਫਾਂਸੀ ਦੀ ਸਜ਼ਾ ਤੇ ਦੋ ਨੂੰ ਉਮਰ ਕੈਦ ਹੋ ਚੁੱਕੀ ਏ । ਦੋਸ਼ੀਆਂ ਵੱਲੋਂ ਹੁਣ ਕੇਸ ਸੁਪਰੀਮ ਕੋਰਟ ਤੱਕ ਜਾ ਪਹੁੰਚਿਆ ਏ। ਪਰ ਸੀਮਾ ਤੇ ਉਹਦੀ ਮਾਂ ਆਖਰੀ ਸਾਹਾਂ ਤੱਕ ਇਹ ਕੇਸ ਲੜਨ ਲਈ ਕਮਰ-ਕੱਸਾ ਕਰੀ ਬੈਠੀਆਂ ਨੇ।

ਚਾਹੇ ਕੁਝ ਵੀ ਹੋਵੇ। ਇਸ ਕੇਸ ਨੇ ਇੱਕ ਵਾਰ ਫੇਰ ਮਨੁੱਖਤਾ ਨੂੰ ਸ਼ਰਮਸਾਰ ਕੀਤਾ ਏ। ਦੋ ਬਾਲਗ ਜੇ ਆਪਣੀ ਮਰਜ਼ੀ ਮੁਤਾਬਕ ਆਪਣੀ ਜ਼ਿੰਦਗੀ ਜਿਊਣਾ ਚਾਹੁਣ ਤਾਂ ਉਹਨਾਂ ਨੂੰ ਸ਼ੁੱਭ-ਇੱਛਾਵਾਂ ਦੇਣ ਦੀ ਥਾਂ ਮੌਤ ਦੇਣੀ ਕਿਸੇ ਵੀ 'ਸੱਭਿਅਕ-ਸਮਾਜ' ਦੀ ਨਜ਼ਰ ਚ 'ਨਿਆਂ' ਨਹੀਂ ਅਖਵਾ ਸਕਦੀ।

ਮਨੋਜ-ਬਬਲੀ ਦੇ ਕੇਸ ਚ ਖਾਪ-ਪੰਚਾਇਤਾਂ ਵੱਲੋਂ ਕੀਤੇ ਸਮਾਜਿਕ-ਬਹਿਸ਼ਕਾਰ ਦੀ ਕਰੂਰਤਾ ਦੇਖਣੀ ਹੋਵੇ ਤਾਂ ਹੈਰਾਨ ਕਰਨ ਵਾਲਾ ਤੱਥ ਇਹ ਸਾਹਮਣੇ ਆਉਂਦਾ ਹੈ ਕਿ ਮਨੋਜ ਦੀ ਲਾਸ਼ ਮਿਲਣ ਤੋਂ ਬਾਦ ਜਦ ਉਸਦਾ ਸਸਕਾਰ ਕੀਤਾ ਗਿਆ ਤਾਂ ਅਸਥੀਆਂ ਪਾਉਣ ਲਈ ਮਿੱਟੀ ਦਾ ਘੜਾ ਤੱਕ ਖਰੀਦਣਾ ਔਖਾ ਹੋ ਗਿਆ । ਘੜਾ ਲੈਣ ਲਈ ਜਦ ਮਨੋਜ ਦੀ ਮਾਂ ਘੁਮਿਆਰ ਦੀ ਦੁਕਾਨ ਤੇ ਗਈ ਤਾਂ ਉਸਨੇ ਸਮਾਜਿਕ-ਬਹਿਸ਼ਕਾਰ ਦੀ ਆੜ ਹੇਠ ਇਹ ਅਰਥੀ-ਕਲਸ਼ ਦੇਣ ਤੋਂ ਵੀ ਇਨਕਾਰ ਕਰ ਦਿੱਤਾ।

ਮਨੁੱਖ ਦੇ ਮਰਨ ਤੋਂ ਬਾਦ ਵੀ ਏਨੀ ਨਫਰਤ? ਕੀ ਇਹ ਸਾਡੀ ਮੂਰਖਤਾ ਤੇ ਨਿਰਦਈਪੁਣੇ ਦੀ ਸਿਖਰ ਨਹੀਂ?

ਖੈਰ, ਜੇ ਇੱਕ ਪਾਸੇ ਖੂਹ ਦੇ ਡੱਡੂਆਂ ਦੀ ਘਾਟ ਨਹੀਂ ਤਾਂ ਦੂਜੇ ਪਾਸੇ ਖੁੱਲ੍ਹੇ ਅਸਮਾਨ ਚ ਤਾਰੀਆਂ ਲਾਉਣ ਵਾਲੇ ਵੀ ਵਿਰਲੇ-ਟਾਂਵੇ ਕੁਦਰਤ-ਰਾਣੀ ਨੇ ਪੈਦਾ ਕਰ ਛੱਡੇ ਨੇ।

ਇਸ ਕੇਸ ਵਿੱਚ ਜੇ ਕਿਸੇ ਨੇ ਮਦਦ ਕੀਤੀ ਤਾਂ ਉਹ ਸੀ ਸ਼੍ਰੀਮਤੀ ਜਨਮਤੀ ਸਾਂਗਵਾਨ,ਜੋ 'ਹਿੰਮਤ-ਮਹਿਲਾ ਸਮੂਹ' ਦੀ ਪ੍ਰਧਾਨ ਹੈ ਤੇ ਬੇਇਨਸਾਫੀ ਖਿਲਾਫ ਡਟਣ ਦਾ ਮਾਦਾ ਰੱਖਦੀ ਹੈ। ਜਨਮਤੀ ਸਾਂਗਵਾਨ ਕਹਿੰਦੀ ਹੈ ਕਿ ਇਹ ਕੇਸ ਉਸਦੀ ਜ਼ਿੰਦਗੀ ਦਾ ਸਭ

ਤੋਂ ਭੈਅ-ਭੀਤ ਕਰਨ ਵਾਲਾ ਕੇਸ ਸੀ। ਕਈ ਮਹੀਨਿਆਂ ਤੱਕ ਉਹਨਾਂ ਨੂੰ ਮੌਤ ਦੇ ਸਾਏ ਹੇਠ ਜਿਊਣਾ ਪਿਆ।ਜੇ ਮੀਡੀਆ ਤੇ ਅਦਾਲਤਾਂ ਨਾ ਹੁੰਦੀਆਂ ਤਾਂ ਦਰਿੰਦਗੀ ਨਾਲ ਭਰੇ ਇਹ ਲੋਕ ਪਤਾ ਨਹੀਂ ਉਹਨਾਂ ਦਾ ਵੀ ਕੀ ਹਸ਼ਰ ਕਰਦੇ?

ਇਸ ਸ਼ੋਅ ਵਿੱਚ ਪ੍ਰੇਮ-ਵਿਆਹਾਂ ਖਿਲਾਫ ਨਾਦਰਸ਼ਾਹੀ ਫੁਰਮਾਨ ਸੁਨਾਉਣ ਵਾਲੀਆਂ ਖਾਪ-ਪੰਚਾਇਤਾਂ ਦੇ ਮੁਖੀਆਂ ਨੂੰ ਵੀ ਬੁਲਾਇਆ ਗਿਆ।ਬੇਸ਼ੱਕ ਉਹ ਦੇਸ ਦੀ ਸੰਸਕ੍ਰਿਤੀ ਤੇ ਪਰੰਪਰਾਵਾਂ ਨੂੰ ਬਚਾਉਣ ਦਾ ਢੰਡੋਰਾ ਪਿੱਟਦੇ ਹਨ ਪਰ ਸਮਾਜ ਦੇ ਬਦਲੇ ਦ੍ਰਿਸ਼ਟੀਕੋਣ ਤੇ ਨਿਰੰਤਰ ਵਹਿੰਦੇ ਨਿਰਮਲ-ਪ੍ਰਵਾਹ ਨਾਲ ਵਹਿਣਾ ਉਹਨਾਂ ਦੀ ਜੜ੍ਹ-ਬੁੱਧੀ ਦੇ ਵੱਸ ਦੀ ਗੱਲ ਨਹੀਂ।

ਕੁੱਝ ਨੁਮਾਇੰਦੇ ਪਰੰਪਰਾਵਾਂ ਦੀ ਆੜ ਵਿੱਚ ਕਿਸੇ ਵੀ ਤਰ੍ਹਾਂ ਦਾ ਜਾਨੀ ਨੁਕਸਾਨ ਕਰਨ ਦੇ ਹੱਕ ਚ ਨਹੀਂ।ਪਰ ਹਜ਼ਾਰਾਂ ਸਾਲ ਪੁਰਾਣੀਆਂ ਘਸੀਆਂ-ਪਿਟੀਆਂ ਰਵਾਇਤਾਂ ਤੇ ਪਹਿਰਾ ਦਿੰਦਿਆਂ ਅਜਿਹੇ ਭਿਆਨਕ-ਟਕਰਾਅ ਹੋਣੇ ਸੁਭਾਵਿਕ ਜਾਪਦੇ ਨੇ।

ਇੱਕ ਖਾਪ-ਨੁਮਾਇੰਦੇ ਨੇ ਤਾਂ ਇਹ ਵੀ ਕਹਿ ਮਾਰਿਐ ਕਿ ਇੰਗਲੈਂਡ ਦਾ ਸੰਵਿਧਾਨ ਵੀ ਤਾਂ ਪਰੰਪਰਾਵਾਂ ਦੇ ਸਹਾਰੇ ਚੱਲਦੈ।ਅਖੇ, ਉੱਥੇ ਕੋਈ ਵੀ ਲਿਖਤੀ ਸੰਵਿਧਾਨ ਨਹੀਂ।ਪਰ ਉਹ ਨੁਮਾਇਦਾ ਇਹ ਭੁੱਲ ਗਿਆ ਕਿ ਉੱਥੇ ਐਸੀ 'ਹੂੜ-ਮੱਤਤਾ' ਲਈ ਵੀ ਕੋਈ ਜਗਾਹ ਨਹੀਂ।ਇੰਗਲੈਂਡ ਦੇ ਸੰਵਿਧਾਨ ਦੀ ਉਦਾਹਰਣ ਦੇ ਕੇ ਉਹ ਸ਼ੋਅ ਚ ਹਿੱਸਾ ਲੈਣ ਆਏ ਦਰਸ਼ਕਾਂ ਮੂਹਰੇ ਖੁਦ ਈ ਮਜ਼ਾਕ ਦਾ ਪਾਤਰ ਬਣ ਕੇ ਰਹਿ ਗਿਆ।

ਕਿੱਥੇ ਉਹਨਾਂ ਦਾ ਖੁੱਲਾਂ ਭਰਿਆ ਸਾਫ-ਗੋ ਸਮਾਜ ਤੇ ਕਿੱਥੇ ਇਹਨਾਂ ਖਾਪ-ਪੰਚਾਇਤਾਂ ਦਾ ਸੜਾਂਦ ਮਾਰਦਾ ਨਵੀਨਤਾ ਵਿਰੋਧੀ ਸਮਾਜ।

ਇਸ ਸ਼ੋਅ ਦੌਰਾਨ ਇਹਨਾਂ ਹਨੇਰੇ ਨਾਲ ਜੂਝਦੇ ਖਾਪ-ਪੰਚਾਇਤੀ ਨੁਮਾਇੰਦਿਆਂ ਦੇ ਸਾਹਮਣੇ ਚਾਨਣ ਦਾ ਦੀਵਾ ਧਰ ਗਿਆ;ਲਵ-ਕਮਾਂਡੋ ਦਾ ਮੁਖੀਆ ਸੰਜੇ ਚੌਹਾਨ।

ਸੰਜੇ ਚੌਹਾਨ ਇੱਕ ਹੈਰਾਨ ਕਰ ਦੇਣ ਵਾਲਾ ਸਖਸ਼ ਹੈ।ਜਿਸਨੇ ਪ੍ਰੇਮ-ਵਿਆਹ ਕਰਨ ਵਾਲੇ ਜੋੜਿਆਂ ਦੀ ਹਿਫਾਜ਼ਤ ਕਰਨ ਲਈ ਆਪਣੇ ਪੱਧਰ ਤੇ ਇੱਕ 'ਲਵ-ਕਮਾਂਡੋ ਫੋਰਸ' ਬਣਾ ਰੱਖੀ ਹੈ।ਇਹ ਫੋਰਸ ਧੱਕੇ ਦਾ ਸ਼ਿਕਾਰ ਹੋਣ ਵਾਲੇ ਪ੍ਰੇਮੀ-ਜੋੜਿਆਂ ਨੂੰ ਹਰ ਤਰ੍ਹਾਂ ਦੀ ਸੁਰੱਖਿਆ ਦੇਣ ਲਈ ਵਚਨਬੱਧ ਹੈ।ਸੰਜੇ ਚੌਹਾਨ ਦੱਸਦਾ ਹੈ ਕਿ ਉਸਦੀ ਸੰਸਥਾ ਨੇ ਸੱਤ ਕੇਂਦਰ ਬਣਾ ਰੱਖੇ ਨੇ। ਇੱਥੇ ਕਿਸੇ ਵੀ ਧੱਕੇ ਦਾ ਸ਼ਿਕਾਰ ਪ੍ਰੇਮੀ-ਜੋੜੇ ਆ ਕੇ ਰਹਿ ਸਕਦੇ ਨੇ।ਉਹਨਾਂ ਦੇ ਖਾਣ-ਪੀਣ ਤੇ ਰਹਿਣ-ਸਹਿਣ ਤੋਂ ਇਲਾਵਾ ਉਹਨਾਂ ਦੀ ਜਾਨ-ਮਾਲ ਦੀ ਰਾਖੀ ਲਈ ਵੀ ਉਹਨਾਂ ਦੇ 'ਲਵ-ਕਮਾਂਡੋ' ਸਦਾ ਤਤਪਰ ਰਹਿੰਦੇ ਨੇ।

ਸੰਜੇ ਚੌਹਾਨ ਦਾ ਕਹਿਣਾ ਹੈ ਕਿ ਜੇ ਨੌਜਵਾਨ ਪੀੜ੍ਹੀ ਖੁਦ ਵਿਆਹ-ਬੰਧਨਾਂ ਚ ਦਿਲਚਸਪੀ ਲਵੇ ਤਾਂ ਦਹੇਜ,ਜਾਤ-ਪਾਤ,ਧੁਨੀ ਪ੍ਰਦੂਸ਼ਣ(ਵਾਜੇ-ਗਾਜੇ ਵਜਾਉਣੇ),ਫਜ਼ੂਲ-ਖਰਚੀ,ਟ੍ਰੈਫਿਕ-ਜਾਮ(ਬਰਾਤਾਂ ਦੌਰਾਨ ਗੱਡੀਆਂ ਦੇ ਕਾਫਲੇ) ਆਦਿ ਸਾਰੀਆਂ ਸਮੱਸਿਆਵਾਂ ਹੀ ਖਤਮ ਹੋ ਜਾਣ।ਕਿਉਂ ਕਿ ਪ੍ਰੇਮ-ਵਿਆਹ ਰਚਾਉਣ ਵਾਲੇ ਬਹੁਤੇ ਜੋੜੇ ਇਹਨਾਂ ਕੁਰੀਤੀਆਂ ਤੋਂ ਵੀ ਅਜ਼ਾਦ ਹੁੰਦੇ ਨੇ।ਏਸੇ ਮਕਸਦ ਤਹਿਤ ਹੀ ਦੇਸ ਨੂੰ ਖੁਸ਼ਹਾਲ ਤੇ ਛੂਤ-ਛਾਤ ਰਹਿਤ ਸਮਾਜ-ਸਿਰਜਣਾ ਦੇ ਉਦੇਸ਼ ਨਾਲ ਉਸਨੇ ਇਹ ਸੰਸਥਾ ਬਨਾਉਣ ਦਾ ਨਿਰਣਾ ਲਿਆ।

ਦੂਜੇ ਪਾਸੇ ਡਾ.ਜੀ.ਡੀ ਚੌਧਰੀ ਜੋ ਕਿਸੇ ਵਕਤ ਹਰਿਆਣਾ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਰਹਿ ਚੁੱਕੇ ਨੇ ਤੇ ਅੱਜਕੱਲ ਦਿੱਲੀ ਯੂਨੀਵਰਸਿਟੀ ਚ ਸੇਵਾ ਨਿਭਾ ਰਹੇ ਨੇ,ਉਹਨਾਂ ਦਾ ਮੰਨਣਾ ਹੈ ਕਿ ਸਮੇਂ ਅਨੁਸਾਰ ਪਰੰਪਰਾਵਾਂ ਚ ਬਦਲਾਅ ਜ਼ਰੂਰੀ ਏ।ਜੇ ਪਾਣੀ ਇੱਕੋ ਥਾਂ ਖੜ੍ਹਾ ਰਹੇ ਤਾਂ ਉਹ ਸੜਾਂਦ ਮਾਰਨ ਲੱਗਦਾ ਹੈ।ਇਸ ਲਈ ਖਾਸ ਕਰਕੇ ਹਰਿਆਣੇ ਤੇ ਰਾਜਸਥਾਨ ਵਰਗੇ ਪ੍ਰਾਂਤਾਂ ਨੂੰ ਆਪਣੀਆਂ ਪੁਰਾਤਨ ਪਰੰਪਰਾਵਾਂ ਚੋਂ ਨਿਕਲ ਕੇ ਨਵੀਨ-ਸਮਾਜ ਦੀਆਂ ਲੋੜਾਂ ਮੁਤਾਬਕ ਨਵੀਨ-ਪਰੰਪਰਾਵਾਂ ਕਾਇਮ ਕਰਕੇ ਨਰੋਏ ਸਮਾਜ ਦੀ ਸਥਾਪਨਾ ਕਰਨੀ ਚਾਹੀਦੀ ਹੈ।

ਉਹ ਖਾਪ-ਪੰਚਾਇਤਾਂ ਦੇ ਨੁਮਾਇਦਿਆਂ ਤੇ ਤਿੱਖਾ ਵਿਅੰਗ ਕਰਦਿਆਂ ਕਹਿੰਦੇ ਹਨ ਕਿ ਹਰਿਆਣਾ ਭਰੂਣ ਹੱਤਿਆ ਚ ਪੂਰੇ ਵਿਸ਼ਵ ਚ ਮੋਹਰੀ ਏ।ਇਸ ਕੁਕਰਮ ਚ ਸ਼ਾਮਿਲ ਲੋਕਾਂ ਦਾ ਇਹਨਾਂ ਖਾਪ-ਪੰਚਾਇਤੀ ਨੁਮਾਇਦਿਆਂ ਨੇ ਕਦੇ ਬਾਈਕਾਟ ਕਰਨ ਦਾ ਸੱਦਾ ਨਹੀਂ ਦਿੱਤਾ ਪਰ ਜੇ ਜਵਾਨ ਮੁੰਡੇ-ਕੁੜੀ ਆਪਣੀ ਮਰਜ਼ੀ ਪੁਗਾਉਣਾ ਚਾਹੁਣ ਤਾਂ ਇਹ ਪੂਰਾ ਲਾਮ-ਲਸ਼ਕਰ ਲੈ ਕੇ ਉਸਤੇ ਧਾਵਾ ਬੋਲਣ ਲਈ ਉਤਾਰੂ ਹੋ ਜਾਂਦੇ ਨੇ।ਇਹ ਸਰਾਸਰ ਦੋਗਲਾਪਣ ਹੈ।

ਉਧਰ ਸੰਜੇ ਚੌਹਾਨ ਮੁਤਾਬਕ ਉਹਨਾਂ ਦੀ ਸੰਸਥਾ ਦਾ ਮਾਟੋ ਹੀ ਇਹ ਐ ਕਿ 'ਪਿਆਰ-ਵਿਆਹ ਪਾਪ ਨਹੀਂ,ਵਿਰੋਧੀ ਹਮਾਰਾ ਬਾਪ ਨਹੀਂ।' ਉਸ ਮੁਤਾਬਕ ਸਾਡੇ ਸਮਾਜ ਦੇ ਕੁੱਝ ਲੋਕਾਂ ਦੀ ਬੜੀ ਅਜੀਬ ਸੋਚ ਹੈ ਕਿ ਅਠਾਰਾਂ ਸਾਲ ਦੀ ਉਮਰ ਦਾ ਮੁੰਡਾ-ਕੁੜੀ ਦੇਸ ਦਾ ਪ੍ਰਧਾਨ-ਮੰਤਰੀ ਤੇ ਰਾਸ਼ਟਰਪਤੀ ਤਾਂ ਚੁਨਣ ਦੇ ਕਾਬਲ ਹੈ ਪਰ ਉਹ ਆਪਣਾ ਜੀਵਨ-ਸਾਥੀ ਨਹੀਂ ਚੁਣ ਸਕਦਾ।ਐਸਾ ਕਿਉਂ?

ਸੰਜੇ ਦਾ ਕਹਿਣਾ ਹੈ ਕਿ ਜੇ ਤੁਸੀਂ ਵਿਕਸਤ ਸਮਾਜ ਦੇਖਣਾ ਚਾਹੁੰਦੇ ਹੋ ਤਾਂ ਆਪਣੇ ਬੱਚਿਆਂ ਦੀ ਖੁਸ਼ੀ ਚ ਆਪਣੀ ਖੁਸ਼ੀ ਭਾਲੋ। ਉਹ ਖਾਪ-ਪੰਚਾਇਤਾਂ ਦੇ ਬਜ਼ੁਰਗ ਨੁੰਮਾਇਦਿਆਂ ਨੂੰ ਵੰਗਾਰਦਿਆਂ ਕਹਿੰਦਾ ਹੈ ਕਿ ਆਪਣੀ ਜਵਾਨੀ ਵੇਲੇ ਆਪਣੇ ਦਿਲ ਦੀ ਅਵਾਜ਼ ਤੇ ਇਹ 'ਬੁੱਢੇ ਸ਼ੇਰ' ਜੋ ਕੁਝ ਨਹੀਂ ਕਰ ਸਕੇ,ਹੁਣ ਉਸਦਾ ਬਦਲਾ ਇਹ ਨਵੀਂ ਪੀੜ੍ਹੀ ਤੋਂ ਲੈਣ ਦੀ ਕੋਸ਼ਿਸ਼ ਕਰ ਰਹੇ ਨੇ।

ਦੂਜੇ ਪਾਸੇ ਰਾਜਸਥਾਨ ਦੇ ਮਾਰਵਾੜੀ ਜੈਨ-ਪਰਿਵਾਰ ਚ ਵਾਪਰੀ ਇੱਕ ਘਟਨਾ ਥੋੜ੍ਹਾ ਸਕੂਨ ਦੇਣ ਵਾਲੀ ਜਾਪਦੀ ਐ। ਜੈਨ ਪਰਿਵਾਰ ਨਾਲ ਸੰਬੰਧਿਤ ਦਿਆਲ ਜੈਨ ਦੀ ਸਪੁੱਤਰੀ ਡਾ. ਅਲਕਾ ਆਪਣੇ ਭਾਈਚਾਰੇ ਤੋਂ ਬਾਹਰ ਇੱਕ ਪੜ੍ਹੇ-ਲਿਖੇ ਨੌਜਵਾਨ ਉਦੈ ਨੂੰ ਆਪਣਾ ਦਿਲ ਦੇ ਬੈਠਦੀ ਏ ਤੇ ਫਿਰ ਆਪਣੇ ਮਾਂ-ਬਾਪ ਦੀ ਮਰਜ਼ੀ ਤੋਂ ਬਗੈਰ ਉਸ ਨਾਲ ਵਿਆਹ-ਬੰਧਨ ਚ ਬੱਝ ਜਾਂਦੀ ਏ।

ਸਮਾਜ ਦੀ ਵਿਰੋਧਤਾ ਦੇ ਡਰੋਂ ਅਲਕਾ ਦਾ ਪਰਿਵਾਰ ਆਪਣੇ ਧੀ-ਜਵਾਈ ਨਾਲ ਕਿਸੇ ਵੀ ਤਰ੍ਹਾਂ ਦਾ ਨਾਤਾ ਰੱਖਣ ਤੋਂ ਇਨਕਾਰੀ ਹੋ ਜਾਂਦੈ।ਉਹ ਸਮਾਜਿਕ ਤੌਰ ਤੇ ਇਸ ਵਿਆਹ ਨੂੰ ਕੋਈ ਮਾਨਤਾ ਨਹੀਂ ਦਿੰਦੇ।

ਪਰ ਸਾਲਾਂ ਦੇ ਸਾਲ ਬੀਤ ਜਾਣ ਤੋਂ ਬਾਦ ਜਦ ਉਹ ਮਹਿਸੂਸ ਕਰਦੇ ਹਨ ਕਿ ਉਹਨਾਂ ਦੇ ਧੀ-ਜਵਾਈ ਇੱਕ ਖੁਸ਼ੀ ਭਰਿਆ ਸੰਪੰਨ ਜੀਵਨ ਜਿਊਂ ਰਹਿ ਨੇ ਤਾਂ ਇਸ ਵਿੱਚ ਮਾੜਾ ਵੀ ਕੀ ਏ? ਹੋ ਸਕਦੈ, ਉਹਨਾਂ ਦੇ ਆਪਣੇ ਭਾਈਚਾਰੇ ਚੋਂ ਸਹੇੜਿਆ ਵਰ ਉਹਨਾਂ ਦੀ ਧੀ ਨੂੰ ਉਹ ਸਾਰੀਆਂ ਖੁਸ਼ੀਆਂ ਨਾ ਦੇ ਸਕਦਾ ਜੋ ਉਦੈ ਉਹਨਾਂ ਦੀ ਧੀ ਨੂੰ ਦੇ ਰਿਹਾ ਏ। ਸੋ ਉਹਨਾਂ ਦਾ ਸਾਰਾ ਪਰਿਵਾਰ ਇੱਕ ਦਿਨ ਅਚਾਨਕ ਧੀ-ਜਵਾਈ ਨੂੰ ਆਪਣੇ ਘਰ ਆਉਣ ਦਾ ਸੱਦਾ ਦਿੰਦੇ ਹਨ ਤੇ ਉਹਨਾਂ ਦੇ ਮਾਣ ਚ ਵਿਸ਼ੇਸ਼ ਪਾਰਟੀ ਦਾ ਆਯੋਜਨ ਕਰਕੇ ਚਿਰੋਂ-ਵਿਛੁੰਨੀ ਧੀ ਨੂੰ ਗਲਵੱਡੀ ਚ ਲੈ ਲੈਂਦੇ ਹਨ। ਇੱਥੇ ਈ ਬੱਸ ਨਹੀਂ, ਉਹ ਸਮਾਜ ਦੀਆਂ ਥੋਥੀਆਂ ਰਵਾਇਤਾਂ ਨੂੰ ਦਰ-ਕਿਨਾਰ ਕਰਕੇ ਸਕੇ-ਸੰਬੰਧੀਆਂ ਦੀ ਹਾਜ਼ਰੀ ਚ ਦੁਬਾਰਾ ਸੱਤ-ਫੇਰਿਆਂ ਦੀ ਰਸਮ ਕਰਵਾ ਕੇ ਉਹਨਾਂ ਨੂੰ ਆਪਣੇ ਅਸ਼ੀਰਵਾਦ ਦੇ ਪਾਤਰ ਬਣਾਉਂਦੇ ਹਨ।

ਅੱਜ ਇਹੀ ਉਮੀਦ 'ਫੈਮੀਦਾ' ਤੇ ਹੋਰ ਅਨੇਕਾਂ ਜੋੜੇ ਆਪੋ-ਆਪਣੇ ਮਾਪਿਆਂ ਤੋਂ ਲਾਈ ਬੈਠੇ ਹਨ।

ਪੰਜਾਬ ਤੇ ਹਰਿਆਣਾ ਹਾਈਕੋਰਟ ਦੇ ਪ੍ਰਸਿੱਧ ਵਕੀਲ ਨਵਕਿਰਨ ਸਿੰਘ ਮੁਤਾਬਕ ਮਾਨਯੋਗ ਹਾਈਕੋਰਟ ਚ ਰੋਜ਼ਾਨਾ 25 ਦੇ ਕਰੀਬ ਐਸੇ ਕੇਸ ਆ ਰਹੇ ਨੇ ਜਿੰਨ੍ਹਾਂ ਵਿੱਚ ਨਵ-ਵਿਆਹੇ-ਜੋੜੇ 'ਆਪਣਿਆਂ' ਤੋਂ ਜਾਨ ਦਾ ਖਤਰਾ ਦੱਸ ਕੇ ਨਿਰੰਤਰ ਸੁਰੱਖਿਆ-ਛਤਰੀ ਦੀ ਮੰਗ ਕਰਦੇ ਨੇ। ਸਾਡਾ ਪੁਲਿਸ-ਪ੍ਰਸ਼ਾਸਨ ਸਮਾਜ ਦੇ ਸਹਿਯੋਗ ਤੋਂ ਬਗੈਰ ਕਿੰਨਿਆਂ ਕੁ ਦੀ ਸੁਰੱਖਿਆ ਕਰ ਸਕਦੈ,ਇਹ ਤੱਥ ਅਸੀਂ ਸਭ ਭਲੀ-ਭਾਂਤ ਜਾਣਦੇ ਆਂ।

ਸੋ ਦੋਸਤੋ !ਆਓ ਬਦਲਦੀਆਂ ਲੋੜਾਂ ਮੁਤਾਬਕ ਆਪਣੀ ਸੋਚ ਨੂੰ ਵੀ ਬਦਲੀਏ। ਡਾਂਗ ਤੇ ਡੰਡੇ ਦੀ ਸੋਚ ਚੋਂ ਨਿਕਲ ਕੇ ਆਪੋ-ਆਪਣੇ ਬਾਲਗ ਹੋ ਰਹੇ ਬੱਚੇ-ਬੱਚੀਆਂ ਨੂੰ ਗਲਵੱਕੜੀ ਚ ਲੈ ਕੇ ਉਹਨਾਂ ਦੀ ਮਰਜ਼ੀ ਪੁੱਛਣ ਵਾਲੇ ਪਾਸੇ ਤੁਰੀਏ।

ਸਭ ਨੂੰ ਪਤੈ ਕਿ ਹੁਣ ਉਹ 'ਕਾਣੀ-ਕੋਹਜੀ ਮਨਜ਼ੂਰ' ਜਾਂ 'ਕਾਣਾ-ਕੋਹਝਾ ਮਨਜ਼ੂਰ' ਵਾਲਾ ਰਵਾਇਤੀ ਦਾਅ ਨਹੀਂ ਫੱਬਣਾ। ਜਿੰਨ੍ਹਾਂ ਮਾਪਿਆਂ ਨੇ ਆਪਣੇ ਬੱਚਿਆਂ ਦੇ 'ਹਮਰਾਜ਼' ਹੋਣ ਦਾ ਖਿਤਾਬ ਜਿੱਤ ਲਿਆ ਉਹਨਾਂ ਦੇ ਬੱਚੇ-ਬੱਚੀਆਂ ਸੁਪਨੇ ਚ ਵੀ ਉਹਨਾਂ ਤੋਂ ਬਾਗੀ ਹੋਣ ਲਈ ਸੋਚ ਨਹੀਂ ਸਕਣਗੇ। ਜਿਸ ਦਿਨ ਅਸੀਂ ਐਸਾ 'ਸਰਵ-ਪਰਵਾਨਿਤ ਮਰਜ਼ੀ' ਦਾ ਸੰਕਲਪ ਸਿਰਜ ਲਿਆ, ਉਸ ਦਿਨ ਈ ਇਸ ਸਮਾਜ ਦੇ ਮੱਥੇ ਤੋਂ 'ਪਿਆਰ ਦੇ ਹਤਿਆਰੇ' ਹੋਣ ਦਾ ਕਲੰਕ ਵੀ ਉਤਰ ਜਾਏਗਾ।

ਸੋ ਆਓ !ਦਿਲਾਂ ਨੂੰ ਤਕੜੇ ਕਰਕੇ ਆਪਣੇ-ਆਪ ਨੂੰ ਤੰਗ-ਨਜ਼ਰੀਏ ਦੀ ਵਲਗਣ ਤੋਂ ਮੁਕਤ ਕਰਾਈਏ। ਐਸਾ ਨਾ ਹੋਵੇ ਕਿ ਸਾਨੂੰ ਆਪਣੇ ਜਾਨੋਂ ਪਿਆਰੇ ਬੱਚਿਆਂ ਦੇ ਸ਼ਾਦੀ-ਵਿਆਹਾਂ ਵਾਸਤੇ ਵੀ ਅਦਾਲਤਾਂ ਦੀ ਖਾਕ-ਛਾਨਣੀ ਪਵੇ।

♦♦♦♦

9815758466

# ਭਗਤ ਸੈਣ ਜੀ

ਸ ਜਸਪਾਲ ਸਿੰਘ ਕੰਵਲ

'ਭਗਤ' ਸ਼ਬਦ ਆਪਣੇ ਆਪ ਵਿਚ ਬੜਾ ਸਤਿਕਾਰਤ ਤੇ ਮਹਾਨ ਹੈ। ਜਿਹੜੇ ਮਹਾਂ ਪੁਰਸ਼ਾਂ ਭਗਤੀ ਕਰਦਿਆਂ ਸਮਾਜ ਦੀਆਂ ਕੁਰੀਤੀਆਂ ਦੇ ਸੁਧਾਰ ਲਈ ਆਵਾਜ਼ ਉਠਾਈ ਅਤੇ ਇੱਕ ਈਸ਼ਵਰ ਦੇ ਭਾਣੇ ਵਿੱਚ ਰਹਿ ਕੇ ਆਪਾ ਸਮਰਪਣ ਕਰ ਦਿੱਤਾ, ਉਨ੍ਹਾਂ ਨੂੰ ਭਗਤ ਕਿਹਾ ਗਿਆ। ਉਨ੍ਹਾਂ ਦੀ ਇਸ ਘਾਲਣਾ ਨੂੰ ਭਗਤੀ ਲਹਿਰ ਦਾ ਨਾਮ ਦਿੱਤਾ। ਅਜਿਹੇ ਪ੍ਰਭੂ ਦੇ ਪਿਆਰੇ ਮਹਾਂਪੁਰਸ਼ਾਂ ਬਾਰੇ ਗੁਰਬਾਣੀ ਵਿਚ ਜਿਕਰ ਹੈ :-

ਹਰਿ ਜੁਗੁ ਜੁਗੁ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ ॥ (ਅੰਗ 451)

**ਇੱਥੋਂ ਤੱਕ ਕਿ ਗੁਰਬਾਣੀ ਵਿਚ ਭੱਟਾਂ ਨੇ ਗੁਰੂ ਸਾਹਿਬਾਂ ਲਈ ਵੀ ਭਗਤ ਸ਼ਬਦ ਦਾ ਇਸਤੇਮਾਲ ਕੀਤਾ ਹੈ :-**

**ਗੁਰ ਨਾਨਕ ਅੰਗਦ ਅਮਰ ਲਾਗਿ ਉਤਮ ਪਦੁ ਪਾਯਉ ॥**
**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਭਗਤ ਉਤਰਿ ਆਯਉ ॥**
**(ਅੰਗ 1407)**

ਭਗਤੀ ਲਹਿਰ ਦੇ ਭਗਤਾਂ ਵਿੱਚੋਂ ਹੀ ਸਨ 'ਭਗਤ ਸੈਣ ਜੀ' ਜਿਨ੍ਹਾਂ ਦਾ ਜਨਮ ਪਿੰਡ ਬਾਂਧਵਗੜ੍ਹ ਰੀਵਾ (ਮਹਾਰਾਸ਼ਟਰ) ਵਿਖੇ 14 ਵੀ ਸਦੀ ਵਿਚ ਨਾਈ ਜਾਤ ਵਿਚ ਹੋਇਆ। ਆਪਦਾ ਸੁਭਾਅ ਬਹੁਤ ਹੀ ਪਰਉਪਕਾਰੀ ਸੀ ਅਤੇ ਬਾਲ ਅਵਸਥਾ ਤੋਂ ਆਪ ਜੀ ਨੂੰ ਮਹਾਂਪੁਰਸ਼ਾਂ ਦੀ ਸੇਵਾ ਅਤੇ ਸਤਿਸੰਗਤ ਕਰਨ ਦੀ ਲਗਨ ਸੀ। ਦਸਾਂ ਨੌਂਹਾਂ ਦੀ ਕਿਰਤ ਕਮਾਈ ਸਤਿਸੰਗਤ ਕਰਨਾ ਅਤੇ ਪ੍ਰਭੂ ਦਾ ਪ੍ਰਚਾਰ ਤੇ ਪ੍ਰਸਾਰ ਉਨ੍ਹਾਂ ਦੇ ਜੀਵਨ ਦਾ ਮੁੱਖ ਮੰਤਵ ਸੀ ਜੋ ਕਿ ਉਨ੍ਹਾਂ ਸਾਰੇ ਜੀਵਨ-ਭਰ ਨਿਭਾਇਆ।

ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਸੈਣ ਜੀ ਦੀ ਘਾਲ-ਕਮਾਈ ਬਾਰੇ ਉਚਾਰਦੇ ਹਨ:-

ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥ ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥
(ਅੰਗ 1192)

**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥ ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ (ਅੰਗ 487)**

ਭਗਤ ਜੀ ਸੰਤ ਰਾਮਾਨੰਦ ਜੀ ਦੇ ਸੇਵਕ ਸਨ। ਆਪ ਸਥਾਨਕ ਰਾਜੇ ਰਾਜਾਰਾਮ ਦੀ ਨਿਜੀ ਸੇਵਾ ਵਿਚ ਨਿੱਤਾ ਪ੍ਰਤੀ ਹਾਜਰੀ ਭਰਿਆ ਕਰਦੇ ਸਨ। ਆਪ ਜੀ ਦੇ ਜੀਵਨ ਵਿਚ ਇੱਕ ਅਜੀਬ ਘਟਨਾ ਵਾਪਰੀ। ਇੱਕ ਦਿਨ ਸੰਗਤ ਵਿਚ ਇਸ ਤਰ੍ਹਾਂ ਲੀਨ ਹੋਏ ਕਿ ਸੁਧ-ਬੁਧ ਨਾ ਰਹੀ। ਰਾਜੇ ਦੀ ਸੇਵਾ ਕਰਨੀ ਵੀ ਭੁੱਲ ਗਏ। ਜਦੋਂ ਦੂਜੇ ਦਿਨ ਰਾਜੇ ਦੀ ਸੇਵਾ ਵਿਚ ਡਰਦੇ ਡਰਦੇ ਹਾਜਰ ਹੋਏ ਤਾਂ ਰਾਜਾ ਬੜਾ ਹੀ ਪ੍ਰਸੰਨ ਸੀ ਅਤੇ ਆਪ ਦੀ ਸੇਵਾ ਦੇ ਗੁਣ ਗਾਣ ਕਰਨ ਲੱਗਾ। ਰਾਜੇ ਨੇ ਆਪਣੇ ਗਲੋਂ ਕੀਮਤੀ ਜਵਾਹਰਾਤਾਂ ਦੀ ਮਾਲਾ ਉਤਾਰ ਕੇ ਭਗਤ ਜੀ ਨੂੰ ਪਹਿਨਾਈ ਅਤੇ ਚਰਨਾਂ ਤੇ ਡਿੱਗ ਪਏ। ਭਗਤ ਜੀ ਹੈਰਾਨ ਸਨ ਕਿ ਇਹ ਅਚੰਭਾ ਕੀ ਵਾਪਰਿਆ, ਮੇਰੀ ਜਗ੍ਹਾ ਸੇਵਾ ਕਿਸ ਨੇ ਨਿਭਾਈ। ਭਾਈ ਗੁਰਦਾਸ ਜੀ ਇਸ ਵਾਰਤਾ ਨੂੰ ਕਲਮ-ਬੰਦ ਕਰਦੇ ਹੋਏ ਲਿਖਦੇ ਹਨ।

"ਸੁਣ ਪਰਤਪੁ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ।
ਪ੍ਰੇਮ ਭਗਤਿ ਰਾਤੀ ਕਰੈ ਭਲਕੇ ਰਾਜ ਦੁਆਰੈ ਜਾਈ।
..............
ਵਸਿ ਕੀਤਾ ਹਉ ਤੁੱ ਅਜੁ ਬੋਲੈ ਰਾਜਾ ਸੁਣੈ ਲੋਕਾਈ।
ਪਰਗਟ ਕਰੈ ਭਗਤਿ ਵਡਿਆਈ"॥ (ਵਾਰ 10 (16)

ਇਸ ਘਟਨਾ ਦਾ ਆਪ ਜੀ ਦੇ ਜੀਵਨ ਉਤੇ ਬਹੁਤ ਪ੍ਰਭਾਵ ਪਿਆ। ਆਪ ਜੀ ਦੀ ਪ੍ਰੇਮਾ ਭਗਤੀ ਨੂੰ ਰੂਪਮਾਨ ਕਰਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦਾ ਇੱਕ ਸ਼ਬਦ ਰਾਗ ਧਨਾਸਰੀ ਵਿਚ ਅੰਕਿਤ ਹੈ :-

**"ਧੂਪ ਦੀਪ ਘ੍ਰਿਤ ਸਾਜਿ ਆਰਤੀ ਵਾਰਨੇ ਜਾਉ ਕਮਲਾ ਪਾਤੀ॥ ਮੰਗਲਾ ਹਰਿ ਮੰਗਲਾ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ॥ ਰਹਾਉ॥" ਉਤਮ ਦੀਆਰਾ ਨਿਰਮਲ ਬਾਤੀ॥ ਤੁੰਹੀ ਨਿਰੰਜਨੁ ਕਮਲਾ ਪਾਤੀ॥ਰਾਮਾਭਗਤ ਰਾਮਾਨੰਦ ਜਾਨੈ॥ ਪੂਰਨ ਪਰਮਾਨੰਦ ਬਖਾਨੈ॥ ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਨ ਭਣੈ ਭਜ ਪਰਮਾਨੰਦੇ॥** ਅੰਗ695

ਆਪ ਜੀ ਦੇ ਜੀਵਨ ਦਾ ਲਕਸ਼ ਇੱਕ ਈਸ਼ਵਰ ਜਿਹੜਾ ਸਰਬ ਵਿਆਪੀ ਸਰਬ ਪ੍ਰਿਤਪਾਲਕ ਹੈ ਉਸਦੇ ਗੁਣ ਗਾਇਣ ਕਰਨਾ ਤੇ ਉਪਾਸਨਾ ਕਰਨਾ ਸੀ ਜਨ ਸਧਾਰਣ ਲਈ ਆਪ ਜੀ ਦਾ ਸੰਦੇਸ਼ ਹੈ ਕਿ ਹਮੇਸ਼ਾ ਖੁਸ਼ ਰਹਿਣ ਲਈ ਖੁਸ਼ੀ ਦਾਤਾ ਦੇ ਗੁਣ ਗਾਓ ਅਤੇ ਆਪਣਾ ਜੀਵਨ ਸਫਲ ਬਣਾਓ।

- 8968968397

# ਕਰਨੀ ਵਾਲੇ ਬਾਬਾ ਜੀ

ਰਣਜੀਤ ਸਿੰਘ ਸੰਧੂ

ਇੱਕ ਦਿਨ ਸੁਣਿਆ ਮੈਂ ਆਪਣੇ ਪਿੰਡ ਅੰਦਰ,
ਕਰਨੀ ਵਾਲੇ ਇੱਕ ਸੰਤ ਜੀ ਆਏ ਹੋਏ ਨੇ।
ਦੂਰ ਦੂਰ ਤੱਕ ਉਹਨਾਂ ਦਾ ਜਸ ਫੈਲਾ,
ਚੋਲੇ ਚਾਪੜੇ ਕਈ ਬਣਾਏ ਹੋਏ ਨੇ
ਵੱਡੇ ਸੋਨੇ ਦੇ ਕਈ ਅੰਗੂਠੀਆਂ ਨੇ,
ਤਿੱਲੇਦਾਰ ਜੁੱਤੀ ਸੋਹਣੀ ਪਾਈ ਹੋਈ ਐ।
ਰੰਗ ਗੋਰਾ ਤੇ ਚਿਹਰੇ ਤੇ ਲਾਲੀਆਂ ਨੇ,
ਐਨਕ ਕਾਲੀ ਉਸ ਅੱਖਾਂ ਤੇ ਲਾਈ ਹੋਈ ਐ।
ਆ ਕੇ ਸੰਤ ਦੀ ਸੇਵਾ ਉਹ ਕਰਦੀਆਂ ਨੇ,
ਜਿਹੜੀ ਘਰੇ ਕੱਖ ਡੱਕਾ ਤੋੜਦੀ ਨਾ
ਇੱਕ ਦੂਜੀ ਤੋਂ ਭੱਜ ਕੇ ਹੋਣ ਅੱਗੇ.
ਕਹਿਣਾ ਕੋਈ ਵੀ ਬਾਬੇ ਦਾ ਮੋੜਦੀ ਨਾ।
ਡੇਰਾ ਬਣ ਗਿਆ ਸੰਤ ਦੀ ਹੋਈ ਮਹਿਮਾ,
ਦੂਰ ਦੂਰ ਤੋਂ ਲੋਕੀਂ ਨੇ ਆਉਣ ਲੱਗੇ
ਬਾਬਾ ਸਭ ਦੇ ਦਿਲ ਦੀਆਂ ਜਾਣਦਾ ਹੈ,
ਇੱਕ ਦੂਜੇ ਨੂੰ ਦੱਸਣ ਦਸਾਉਣ ਲੱਗੇ।
ਆਪਣੇ ਨਾਉਂ ਨਾਲ 108 ਲਿਖ ਕੇ.
ਬੋਰਡ ਬਾਬੇ ਨੇ ਵੱਡਾ ਲਗਵਾ ਦਿੱਤਾ
ਲੋੜਮੰਦ ਜਦੋਂ ਚਾਹੁਣ ਮਿਲ ਸਕਦੇ
ਮੋਟੇ ਅੱਖਰਾਂ ਵਿਚ ਲਿਖਵਾ ਦਿੱਤਾ
ਨੇ ਕੇ ਛੋਟੇ ਤੋਂ ਵੱਡੇ ਤੱਕ ਕੋਈ ਹੋਵੇ.
ਕਰਦਾ ਸਭ ਦਾ ਪੱਕਾ ਇਲਾਜ ਬਾਬਾ
ਜਿਸ ਨੂੰ ਰੱਬ ਵੀ ਨਹੀਂ ਬਚਾ ਸਕਦਾ.
ਜਿਹਦੇ ਨਾਲ ਹੋ ਜਾਏ ਨਰਾਜ਼ ਬਾਬਾ
ਦੂਰ ਛੱਡ ਚਾਹੇ ਦੂਤ ਦਾ ਪਿਓ ਹੋਵੇ.
ਜਿਹਾ ਪਲ ਦੇ ਵਿੱਚ ਭਜਾ ਬਾਬਾ।
ਨਜ਼ਰ ਜੀਹਨਾਂ ਤੇ ਮਿਹਰ ਦੀ ਹੋ ਜਾਵੇ,
ਹੁੰਦਾ ਰੋਂਦਿਆਂ ਤਾਂਈਂ ਹਸਾ ਬਾਬਾ
ਮਾੜੇ ਦੁਖੀ ਨੇ ਮੁੜਦਾ ਨਹੀਂ ਕੋਈ ਹੋਇਆ.
ਭਾਗ ਪਈਆਂ ਨੇ ਘਰ ਵਿਚ ਕਈ ਕੁੜੀਆਂ।
100% ਅੱਗੇ ਨੂੰ ਹੋਊ ਕਾਕਾ,
ਹੁੰਦਾ ਸੰਤ ਗਰੰਟੀ ਦੇ ਨਾਲ ਪੂਰੀਆ।
ਲੋਕੀ ਆ ਕੇ ਪੇੜਾ ਫੜਵਾਉਣ ਲੱਗੇ,
ਸਾਡੀ ਮੱਝ ਨੀ ਦਿੰਦੀ ਹੁਣ ਧਾਰ ਬਾਬਾ।
ਕਰੋ ਸਾਨੂੰ ਵੀ ਕੋਈ ਦੁਆ ਦਾਰੂ,
ਕਈ ਦਿਨਾਂ ਤੋਂ ਬਾਪੂ ਬੀਮਾਰ ਬਾਬਾ।
ਕੋਈ ਸੱਸ ਵੀ ਜਾ ਕੇ ਸ਼ਿਕਾਇਤ ਕਰਦੀ,
ਕੋਈ ਕਹਿੰਦੀ ਮੈਂ ਨੂੰਹ ਤੋਂ ਤੰਗ ਬੜਾ।
ਕੋਈ ਆਖਦਾ ਪੁੱਤਾਂ ਨਸ਼ੇੜੀਆਂ ਨੇ,
ਮੈਨੂੰ ਕਰਤਾ ਪੂਰਾ ਮਲੰਗ ਬਾਬਾ।
ਚਰਚਾ ਸੰਤ ਦੀ ਸੁਣ ਕੇ ਸੋਚਿਆ ਮੈਂ,
ਚੌਕੀ ਇਕ ਅੱਧੀ ਮੈਂ ਵੀ ਭਰ ਆਵਾਂ।
ਐਡੇ ਵੱਡੇ ਮਹਾਂ ਪੁਰਸ਼ ਨੇ ਪਿੰਡ ਪਹੁੰਚੇ,
ਦਰਸ਼ਨ ਥੋੜੇ ਬਹੁਤੇ ਕਿਵੇਂ ਨਾ ਕਰ ਆਵਾਂ।
ਜਾ ਕੇ ਸੰਤਾਂ ਦੇ ਮੈਂ ਪੈਰੀਂ ਹੱਥ ਲਾਏ,
ਬੜੀ ਸ਼ਰਧਾ ਨਾਲ ਸੀਸ ਝੁਕਾਇਆ ਮੈਂ।
ਨਾਲੇ ਦੱਸਿਆ ਬਾਬਾ ਜੀ ਦਰਸ਼ਨਾਂ ਨੂੰ,
ਬੜੀ ਦੂਰ ਤੋਂ ਚੱਲ ਕੇ ਆਇਆ ਮੈਂ।
ਬਾਬਾ ਸਭ ਨੂੰ ਵਰ ਸੀ ਦੇਈ ਜਾਂਦਾ,
ਦਿੰਦਾ ਕਿਨ੍ਹਾਂ ਨੂੰ ਮਿੱਠੀ ਅਸੀਸ ਬਾਬਾ।
ਨਾਲੇ ਆਖਦਾ ਸਾਰੀਆਂ ਆਓ ਏਥੇ,
ਨਹੀਂ ਕਿਸੇ ਤੋਂ ਲੈਂਦਾ ਕੋਈ ਫੀਸ ਬਾਬਾ।
ਕੰਮ ਬਾਬੇ ਦਾ ਏਦਾਂ ਹੀ ਰਿਹਾ ਵਧਦਾ,
ਚੇਲੇ ਉਸ ਦੀ ਗੁੱਡੀ ਚੜ੍ਹਾਈ ਜਾਂਦੇ,
ਦੂਰ ਲੋਕ ਆਉਂਦੇ ਕਬਝ ਟੇਕ ਜਾਂਦੇ,
ਕਿਸਮਤ ਆਪਣੀ ਸਭੇ ਅਜ਼ਮਾਈ ਜਾਂਦੇ
ਕੁਝ ਦਿਨਾਂ ਮਗਰੋਂ ਮੈਨੂੰ ਪਤਾ ਲੱਗਾ,
ਸਭ ਕੁਝ ਧਰਿਆ ਧਰਾਇਆ ਹੀ ਰਹਿ ਗਿਆ ਏ
ਸ਼ਰਧਾਵਾਨ ਪਰਿਵਾਰ ਦੀ ਇੱਕ ਲੜਕੀ
ਬਾਬਾ ਕੱਲ੍ਹ ਭਜਾ ਕੇ ਲੈ ਗਿਆ ਏ।

[illegible]914528[illegible]23

Registration No. R.N.I CHAPUN/2010/33423 P.O REGD. NO CHD/144/2011-13

# ਇਸ ਮਹੀਨੇ ਦੇ ਲੇਖਕ



ਡਾ. ਹਰਚੰਦ ਸਿੰਘ ਸਰਹਿੰਦੀ



ਪ੍ਰੋ. ਜਸਵੰਤ ਸਿੰਘ ਰੈਲਵੀ



ਸ: ਸਿਪੂਰਨ ਸਿੰਘ



ਸ: ਹਰਬੰਸ ਸਿੰਘ ਬਾਨ



ਸ: ਪ੍ਰੀਤਮ ਸਿੰਘ ਢਾਡੀ



ਸ: ਮੇਵਾ ਸਿੰਘ



ਸਵ. ਭਗਵਾਨ ਸਿੰਘ



ਸ: ਅਮਰੀਕ ਸਿੰਘ ਸ਼ੇਰ ਖ਼ਾਂ



ਸ: ਜਸਪਾਲ ਸਿੰਘ ਕੰਵਲ



ਪ੍ਰਿੰ: ਨਸੀਬ ਸਿੰਘ ਸੇਵਕ

T DELIVERED PLEASE SEND BACK TO :-B HAI DIT SINGH PATRIKA # 712 APC KAJHERI CHANDIGARH 160036